


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਨਾਨਕਸ਼ਾਹੀ ੫੪੦ ਦਸੰਬਰ 2008

ਜਿਲਦ ੫੨ ਅੰਕ ੯

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ



## ਪੋਹ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਸ਼ਹੀਦੀ ਵੱਡੇ ਸਾਹਿਬਜ਼ਾਦੇ ਅਤੇ ਚਮਕੌਰ ਸਾਹਿਬ ਦੇ ਹੋਰ ਸ਼ਹੀਦ | ੮ ਪੋਹ | ੨੧ ਦਸੰਬਰ |
| * ਸ਼ਹੀਦੀ ਭਾਈ ਜੀਵਨ ਸਿੰਘ ਜੀ | ੮ ਪੋਹ | ੨੧ ਦਸੰਬਰ |
| * ਸ਼ਹੀਦੀ ਭਾਈ ਸੰਗਤ ਸਿੰਘ ਜੀ | ੯ ਪੋਹ | ੨੨ ਦਸੰਬਰ |
| * ਸ਼ਹੀਦੀ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ | ੧੩ ਪੋਹ | ੨੬ ਦਸੰਬਰ |
| * ਪ੍ਰਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੨੩ ਪੋਹ | ੫ ਜਨਵਰੀ |
| * ਸ਼ਹੀਦੀ ਭਾਈ ਕੇਹਰ ਸਿੰਘ, ਭਾਈ ਸਤਵੰਤ ਸਿੰਘ | ੨੪ ਪੋਹ | ੬ ਜਨਵਰੀ |

ਗੁਰਬਾਣੀ ਵਿਚਾਰ

# ਮਿਤ੍ਰ ਪਿਆਰੇ ਨੂੰ....

*ਮਿਤ੍ਰ ਪਿਆਰੇ ਨੂੰ, ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਇਯਾਂ ਦਾ ਓਢਣੁ, ਨਾਗ ਨਿਵਾਸਾਂ ਦਾ ਰਹਣਾ॥*
*ਸੂਲ ਸੁਰਾਹੀ ਖੰਜਰ ਪਿਯਾਲਾ, ਬਿੰਗੁ ਕਸਾਇਯਾਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਣਾ॥ (ਖਿਯਾਲ ਪਾ: ੧੦)*

ਸਰਬੰਸਦਾਨੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਪਾਵਨ ਸ਼ਬਦ ਵਿਚ ਤਤਕਾਲੀ ਜ਼ਾਲਮ ਰਾਜਤੰਤਰ ਨਾਲ ਜੀਵਨ-ਭਰ ਦੇ ਹੱਕ-ਸੱਚ ਦੀ ਮੁੜ ਸਥਾਪਤੀ ਹਿਤ ਲੜੀ ਜਾ ਰਹੀ ਜੱਦੋ-ਜਹਿਦ ਦੌਰਾਨ ਆਪਣੇ ਦੁਆਰਾ ਮਾਛੀਵਾੜੇ ਦੇ ਜੰਗਲਾਂ ਵਿਚ ਵਿਚਰਨ ਸਮੇਂ ਅਕਾਲ ਪੁਰਖ ਪਰਮਾਤਮਾ ਨਾਲ ਇਕਮਿਕਤਾ ਵਜੋਂ ਉਪਜੀ ਚੜ੍ਹਦੀ ਕਲਾ ਵਾਲੀ ਉੱਚੀ ਆਤਮਿਕ ਅਵਸਥਾ ਪ੍ਰਗਟ ਕਰਦੇ ਹਨ।

ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਕੋਈ ਸਾਡੇ ਪਿਆਰੇ ਮਿੱਤਰ ਭਾਵ ਅਕਾਲ ਪੁਰਖ ਪਰਮਾਤਮਾ ਨੂੰ ਅਸਾਂ ਮੁਰੀਦਾਂ ਦੀ ਅਵਸਥਾ ਕਹੇ ਜਾਂ ਦੱਸੇ ਭਾਵ ਉਸ ਸੱਚੇ ਸਦੀਵੀ ਮਿੱਤਰ ਨੂੰ ਹੀ ਆਪਣੀ ਮਨੋ-ਅਵਸਥਾ, ਆਪਣੀ ਅੰਤਰ-ਹਾਲਤ ਆਖੀ ਜਾ ਸਕਦੀ ਹੈ।

ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਅਕਾਲ ਪੁਰਖ ਪਰਮਾਤਮਾ ਨੂੰ ਇਹ ਆਖਣਾ ਹੈ ਕਿ ਆਪ ਬਿਨਾਂ ਜਾਂ ਆਪ ਦੀ ਮਿੱਠੀ ਸੁਖਾਵੀਂ ਯਾਦ ਬਿਨਾਂ ਤਾਂ ਰੋਗ ਰੂਪੀ ਰਜਾਈਆਂ ਨੂੰ ਹੀ ਉੱਪਰ ਲੈਣਾ ਹੁੰਦਾ ਹੈ ਅਤੇ ਆਪ ਦੇ ਬਿਨਾਂ ਰਿਹਾਇਸ਼ੀ ਮਹਿਲਾਂ ਵਿਚ ਵਾਸਾ ਵੀ ਸੱਪਾਂ ਦੇ ਵਾਸ ਵਾਲੀਆਂ ਥਾਵਾਂ ਦਾ ਰਹਿਣਾ ਹੈ ਭਾਵ ਹੇ ਅਕਾਲ ਪੁਰਖ! ਆਪ ਤੋਂ ਬਗੈਰ ਜਗਿਆਸੂ ਨੂੰ ਰਹਿਣਾ ਪਵੇ ਤਾਂ ਦੁਨੀਆਂ ਦੇ ਸਾਰੇ ਰੋਗ ਉਸ ਨੂੰ ਆ ਘੇਰਦੇ ਹਨ ਤੇ ਦੁਖੀ ਕਰਦੇ ਹਨ। ਗੁਰੂ ਸਾਹਿਬ ਦਾ ਅੰਤਰੀਵ ਮਨੋਭਾਵ ਇਹ ਹੈ ਕਿ ਬਾਹਰਮੁਖੀ ਤੌਰ 'ਤੇ ਅਤਿ ਮਜਬੂਰੀ ਵਾਲੀ ਹਾਲਤ ਹੋਣ ਦੇ ਬਾਵਜੂਦ ਵੀ ਹੇ ਸਰਬ-ਸ਼ਕਤੀਮਾਨ ਪਰਮਾਤਮਾ; ਤੇਰੀ ਸੁਖਾਵੀਂ ਯਾਦ ਹਿਰਦੇ 'ਚ ਵੱਸ ਰਹੀ ਹੈ, ਜੋ ਮਾਨਸਿਕ ਤੇ ਆਤਮਿਕ ਤੌਰ 'ਤੇ ਸਾਨੂੰ ਅਰੋਗਤਾ ਦੀ ਬਖ਼ਸ਼ਿਸ਼ ਤੇਰੇ ਦਰੋਂ-ਘਰੋਂ ਪ੍ਰਾਪਤ ਹੈ। ਗੁਰੂ ਜੀ ਫ਼ਰਮਾਉਂਦੇ ਹਨ ਕਿ ਹੇ ਅਕਾਲ ਪੁਰਖ ਪਰਮਾਤਮਾ! ਤੇਰੀ ਮਿੱਠੀ ਸੁਖਾਵੀਂ ਯਾਦ ਦੇ ਅਭਾਵ ਵਿਚ ਬਾਹਰਮੁਖੀ ਸੁਖ-ਆਰਾਮ ਰੂਪੀ ਸੁਰਾਹੀ ਵੀ ਬਰਛੀ ਵੱਜਣ ਜਿਹਾ ਅਹਿਸਾਸ ਦਿੰਦੀ ਹੈ ਅਤੇ ਐਸ਼ੋ-ਇਸ਼ਰਤ ਰੂਪੀ ਪਿਆਲਾ ਖੰਜਰ ਵਾਂਗ ਵੱਜਦਾ ਹੈ ਅਤੇ ਕਸਾਈਆਂ ਹੱਥੋਂ ਜੀਵਾਂ ਦੇ ਬਿੰਗੁ ਜਾਂ ਬਾਂਕ ਨਾਮਕ ਹਥਿਆਰ ਨਾਲ ਕੋਹੇ ਜਾਣ ਵਰਗਾ ਮਹਿਸੂਸ ਕਰਾਉਂਦਾ ਹੈ। ਅੰਤਲੀ ਪਾਵਨ ਤੁਕ ਅੰਦਰ ਸਤਿਗੁਰੂ ਫ਼ਰਮਾਉਂਦੇ ਹਨ ਕਿ ਜੇਕਰ ਸਾਡਾ ਪਿਆਰਾ ਮਿੱਤਰ ਰਾਜ਼ੀ ਹੈ ਤਾਂ ਉਸ ਦੀ ਰਜ਼ਾ, ਉਸ ਦੇ ਹੁਕਮ 'ਚ ਸਾਨੂੰ ਪਰਾਲੀ ਤੇ ਘਾਹ-ਫੂਸ ਆਦਿ ਦਾ ਵਿਛਾਉਣਾ ਹੀ ਭਲਾ ਹੈ ਕਿਉਂਕਿ ਅਕਾਲ ਪੁਰਖ ਤੋਂ ਹੀਣੇ ਤੇ ਬੇਮੁਖ ਖੇੜਿਆਂ ਵੱਲੋਂ ਸਾਡਾ ਕੁਝ ਵੀ ਪ੍ਰਾਪਤ ਕਰਨਾ ਸਾਨੂੰ ਵੱਡੀ ਭੱਠੀ ਦਾ ਸੇਕ ਸਹਿਣ ਵਾਂਗ ਹੈ ਅਰਥਾਤ ਪਰਮਾਤਮਾ ਦੀ ਰਜ਼ਾ, ਉਸ ਦੇ ਹੁਕਮ ਦੇ ਉਲਟ ਜਾਣ ਵਾਲਿਆਂ ਨਾਲ ਕੋਈ ਵੀ ਸੰਧੀ-ਸਮਝੌਤਾ ਕਰਨਾ ਯੋਗ ਨਹੀਂ ਤੇ ਹਰ ਹਾਲਤ 'ਚ ਪਰਮਾਤਮਾ ਦੀ ਰਜ਼ਾ, ਉਸ ਦੇ ਹੁਕਮ 'ਚ ਅਡੋਲ ਅਡਿੱਗ ਰਹਿਣਾ ਹੀ ਉਸ ਦੇ ਮੁਰੀਦਾਂ-ਫਕੀਰਾਂ ਦਾ ਸੁਭਾਵਕ ਕਰਮ ਹੈ। ■

ਸੰਪਾਦਕੀ

# ਚਾਰਾਂ ਸਾਹਿਬਜ਼ਾਦਿਆਂ ਦੀਆਂ ਅਦੁੱਤੀ ਸ਼ਹਾਦਤਾਂ ਸਿੱਖ ਪੰਥ ਦੀ ਨਵੀਂ ਪੀੜ੍ਹੀ ਲਈ ਪ੍ਰੇਰਨਾ ਦਾ ਸੋਮਾ

*ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਰਮਲ ਅਗਵਾਈ ਵਿਚ ਮੱਧ-ਕਾਲ ਵਿਚ ਹੋਂਦ ਵਿਚ ਆਏ ਸਿੱਖ ਧਰਮ ਅਤੇ ਇਸ ਧਰਮ ਨੂੰ ਸਵੀਕਾਰਨ/ਅਪਨਾਉਣ ਵਾਲੇ ਸਿੱਖ ਪੰਥ ਦੀ ਕਾਰਜਸ਼ੈਲੀ ਅਤੇ ਚਰਿੱਤਰ ਸੰਸਾਰ ਵਿਚ ਆਪਣੀ ਉਦਾਹਰਣ ਆਪ ਹੀ ਹੈ। ਇਹ ਗੱਲ ਵੱਖਰੀ ਹੈ ਕਿ ਸੰਸਾਰ ਵਿਚ ਇੱਛਿਤ ਵਿਆਪਕ ਪੱਧਰ 'ਤੇ ਸਿੱਖ ਧਰਮ ਅਤੇ ਸਿੱਖ ਪੰਥ ਸੰਬੰਧੀ ਜ਼ਰੂਰੀ ਜਾਣਕਾਰੀ ਪਹੁੰਚਾਉਣ ਵਿਚ ਸਫ਼ਲਤਾ ਪ੍ਰਾਪਤ ਕਰਨ ਦੀ ਸਾਡੀ ਮੰਜ਼ਲ ਅਜੇ ਕਾਫ਼ੀ ਦੂਰ ਹੈ ਐਪਰ ਜ਼ਿਆਦਾ ਉਦਾਸ/ਨਿਰਾਸ਼ ਹੋਣ ਦੀ ਵੀ ਜ਼ਰੂਰਤ ਨਹੀਂ। ਗੁਰੂ ਨਾਨਕ ਸਾਹਿਬ ਦੁਆਰਾ ਸਥਾਪਤ ਸਿੱਖ ਧਰਮ ਅਤੇ ਸਜਾਏ ਪੰਥ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੁਆਰਾ ਇਸ ਪੰਥ ਨੂੰ ਸਰਵਉੱਚ ਵਿਕਾਸ-ਪੜਾਅ ਵਿਚ ਪ੍ਰਵੇਸ਼ ਕਰਾ ਕੇ ਸਜਾਏ ਖਾਲਸਾ ਪੰਥ ਦੀ ਮਹਿਮਾ ਵਿਲੱਖਣ ਹੈ। ਹੁਣ ਇਸ ਧਰਮ ਅਤੇ ਪੰਥ ਦੇ ਬਾਰੇ ਵਿਚ ਸੰਸਾਰ ਵਿਚ ਜਾਣਨ ਦੀ ਜਿਗਿਆਸਾ ਸ਼ੁਰੂ ਹੋ ਚੁੱਕੀ ਹੈ। ਇਸ ਪ੍ਰਸੰਗ ਵਿਚ ਸੰਸਾਰ ਪੱਧਰ 'ਤੇ ਸਿੱਖ ਧਰਮ ਦੇ ਵਿਆਪਕ ਪ੍ਰਸਾਰ ਦੀ ਆਸ ਕੀਤੀ ਜਾ ਸਕਦੀ ਹੈ, ਜਿਸ ਵਿਚ ਕਿ ਸੰਸਾਰ ਦਾ ਵਾਸਤਵਿਕ ਕਲਿਆਣ ਵੀ ਮੌਜੂਦ ਹੈ।*

*ਸਿੱਖ ਪੰਥ ਦੇ ਸਰਬਉੱਚ ਵਿਕਾਸ-ਪੜਾਅ ਵਿਚ ਖਾਲਸਾ ਪੰਥ ਦੀ ਸਥਾਪਨਾ ਤੋਂ ਲੈ ਕੇ ਦਸਮ ਪਾਤਸ਼ਾਹ ਦੇ ਜੀਵਨ-ਕਾਲ ਅਤੇ ਉਸ ਤੋਂ ਬਾਅਦ ਲੱਗਭਗ ਡੇਢ ਸਦੀ ਦਾ ਸਮਾਂ, ਜੋ ਖਾਲਸਾ ਪੰਥ ਦੇ ਉਭਾਰ ਅਤੇ ਸਰਬਪੱਖੀ ਵਿਕਾਸ-ਵਿਗਾਸ ਦਾ ਸਮਾਂ ਹੈ, ਨਾ ਕੇਵਲ ਸਿੱਖ ਲੇਖਕਾਂ/ਕਵੀਆਂ ਦੇ ਲਈ ਸਗੋਂ ਸੰਸਾਰ ਦੇ ਉਚਿਤ ਧਰਮ-ਨਿਰਪੱਖ ਅਤੇ ਚੰਗੀ ਧਾਰਮਿਕ ਦ੍ਰਿਸ਼ਟੀ ਦੇ ਮਾਲਕ ਕਈ ਦੇਸ਼ਾਂ ਅਤੇ ਭਾਸ਼ਾਵਾਂ ਦੇ ਲੇਖਕਾਂ/ਕਵੀਆਂ ਦਾ ਭਰਪੂਰ ਧਿਆਨ ਖਿੱਚਣ ਵਾਲਾ ਹੈ।*

*ਦਸਮ ਪਾਤਸ਼ਾਹ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਾਰੇ ਸਾਹਿਬਜ਼ਾਦੇ—ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਦਾ ਥੋੜ੍ਹੇ ਸਮੇਂ ਦਾ ਜੀਵਨ ਅਜਿਹਾ ਹੈ ਜਿਸ ਵਿਚ ਸਾਨੂੰ ਇੱਕੋ ਵੇਲੇ ਸੂਰਬੀਰਤਾ, ਬਹਾਦਰੀ, ਸਾਹਸ, ਅਡੋਲਤਾ, ਹਮੇਸ਼ਾਂ ਸਥਿਰ ਅਕੀਦੇ, ਸਵੈਮਾਨ ਤੇ ਉੱਚੇ ਨਿਰਮਲ ਇਰਾਦੇ ਆਦਿ ਅਨੇਕਾਂ ਗੁਣਾਂ ਦੀਆਂ ਭਰਪੂਰ ਵਿਸਮਾਦੀ ਝਲਕੀਆਂ ਮਿਲਦੀਆਂ ਹਨ ਅਤੇ ਇਸ ਦੇ ਨਾਲ ਹੀ ਇਹ ਜੀਵਨ-ਬ੍ਰਿਤਾਂਤ ਸਾਨੂੰ ਕਰੁਣਾ-ਭਾਵ ਦੇ ਪ੍ਰਵਾਹ ਵਿਚ ਵੀ ਲਿਜਾਂਦਾ ਹੀ ਲਿਜਾਂਦਾ ਹੈ। ਉਸ ਵਕਤ ਦੇ*

ਰਾਜਨੀਤਿਕ ਪ੍ਰਬੰਧ ਦੀ ਕਰੂਰਤਾ ਆਪਣੀ ਸਿਖਰਲੀ ਹੱਦ 'ਤੇ ਪਹੁੰਚ ਕੇ ਗੁਰੂ ਦੇ ਲਾਲਾਂ ਨੂੰ ਅਤਿਅੰਤ ਕਠਿਨ ਪ੍ਰੀਖਿਆ ਵਿਚ ਪਾ ਦਿੰਦੀ ਹੈ, ਪਰੰਤੂ ਗੁਰੂ ਕੇ ਲਾਲ ਉਸ ਪ੍ਰੀਖਿਆ ਵਿਚ ਸਫ਼ਲਤਾ ਦੇ ਉੱਚੇ ਸਿਖਰਾਂ ਨੂੰ ਛੂੰਹਦੇ ਹਨ ਅਤੇ ਖਾਲਸਾ ਪੰਥ ਦੇ ਇਤਿਹਾਸ ਦਾ ਸਭ ਤੋਂ ਵੱਧ ਮਾਣ ਕਰਨ ਯੋਗ ਇਤਿਹਾਸ ਲਿਖਵਾਉਂਦੇ ਹਨ, ਇਕ ਸਦਾ ਅਮਰ ਰਹਿਣ ਵਾਲੀ ਗਾਥਾ ਦੀ ਸਿਰਜਨਾ ਕਰਦੇ ਹਨ ਜੋ ਕਿ ਕਈ ਸਦੀਆਂ ਤੋਂ ਚੱਲਦੀ ਆਈ ਹੈ, ਹੁਣ ਵੀ ਚੱਲ ਰਹੀ ਹੈ ਅਤੇ ਰਹਿੰਦੀ ਦੁਨੀਆਂ ਤਕ ਚਲਦੀ ਰਹੇਗੀ।

ਗੁਰੂ ਜੀ ਦੇ ਦੋ ਸਾਹਿਬਜ਼ਾਦੇ—ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਦਾ ਲਾਸਾਨੀ ਜੀਵਨ ਅਤੇ ਉਨ੍ਹਾਂ ਦੀ ਸ਼ਹਾਦਤ ਦੇਸ਼-ਕੌਮ ਅਤੇ ਸਿੱਖ ਪੰਥ ਦੀ ਆਨ-ਸ਼ਾਨ ਦੇ ਵਾਧੇ ਲਈ ਇਕ ਬਹੁਤ ਹੀ ਵਧੀਆ ਉਦਾਹਰਣ ਹੈ। ਧਾਰਮਿਕ ਭਾਵਨਾਵਾਂ ਨਾਲ ਲਬਰੇਜ਼ ਇਹ ਦੋਨੋਂ ਸਾਹਿਬਜ਼ਾਦੇ ਉੱਚੇ ਸਾਹਸ ਅਤੇ ਨਿਡਰਤਾ ਦੇ ਇਕ ਨਵੇਂ ਮੀਲ-ਪੱਥਰ ਦੀ ਸਿਰਜਣਾ ਕਰਦੇ ਹਨ। ਅਨੰਦਪੁਰ ਸਾਹਿਬ ਦੀ ਲੰਬੀ ਲੜਾਈ ਤੋਂ ਬਾਅਦ ਜਦੋਂ ਗੁਰੂ ਜੀ ਨੂੰ ਕਿਲ੍ਹਾ ਛੱਡਣਾ ਪੈਂਦਾ ਹੈ ਤਾਂ ਜਦੋਂ ਦੁਸ਼ਮਣ ਦੁਆਰਾ ਖਾਧੀਆਂ ਸਹੁੰਆਂ ਭੁਲਾ ਕੇ ਅਚਾਨਕ ਹਮਲਾ ਕਰ ਦਿੱਤਾ ਜਾਂਦਾ ਹੈ ਤਾਂ ਉਦੋਂ ਗੁਰੂ ਦੇ ਸਾਹਸੀ ਲਾਲ ਮੁਗ਼ਲ ਫ਼ੌਜ ਨਾਲ ਲੋਹਾ ਲੈਂਦੇ ਹੋਏ ਸਰਸਾ ਨਦੀ ਪਾਰ ਕਰਨ ਵਿਚ ਸਫ਼ਲ ਹੋ ਕੇ ਗੁਰੂ-ਪਿਤਾ ਦੇ ਚੋਣਵੇਂ ਸਿੰਘਾਂ ਦੇ ਜਥੇ ਦਾ ਇਕ ਅਨਿੱਖੜ ਹਿੱਸੇ ਦੇ ਰੂਪ ਵਿਚ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕਰਦੇ ਹਨ। ਸਿੰਘਾਂ ਨੂੰ ਮੁਗ਼ਲ ਫ਼ੌਜ ਦੇ ਨਾਲ ਜੂਝਦਿਆਂ ਅਤੇ ਸ਼ਹੀਦੀਆਂ ਪ੍ਰਾਪਤ ਕਰਦੇ ਹੋਏ ਦੇਖ ਕੇ ਦੋਵੇਂ ਸਾਹਿਬਜ਼ਾਦੇ ਵਾਰੀ-ਵਾਰੀ ਆਪ ਗੁਰੂ-ਪਿਤਾ ਦੇ ਸਨਮੁਖ ਹੋ ਕੇ ਮੈਦਾਨ-ਏ-ਜੰਗ ਵਿਚ ਜਾਣ ਦੀ ਆਗਿਆ ਮੰਗਦੇ ਹਨ, ਅਣਗਿਣਤ ਦੁਸ਼ਮਣਾਂ ਨੂੰ ਪਾਰ ਬੁਲਾ ਕੇ ਸ਼ਹੀਦੀ ਜਾਮ ਪੀਂਦੇ ਹਨ ਅਤੇ ਗੁਰੂ-ਪਿਤਾ ਤੋਂ ਸ਼ਾਬਾਸ਼ ਪ੍ਰਾਪਤ ਕਰਦੇ ਹਨ। ਚਮਕੌਰ ਦੇ ਯੁੱਧ ਵਿਚ ਗੁਰੂ-ਸਪੁੱਤਰਾਂ ਦਾ ਇਸ ਸਾਹਸ ਨਾਲ ਜੂਝਣਾ ਬਾਕੀ ਸਿੰਘਾਂ ਦੇ ਲਈ, ਦੁਸ਼ਮਣਾਂ ਨੂੰ ਆਪਣੀ ਘੱਟ-ਗਿਣਤੀ ਦੇ ਬਾਵਜੂਦ ਹੋਰ ਵੀ ਸਖ਼ਤ ਟੱਕਰ ਦੇਣ ਲਈ ਪ੍ਰੇਰਨਾਸ੍ਰੋਤ ਬਣਦਾ ਹੈ। ਸਿਰਫ਼ ੧੭ ਅਤੇ ੧੪ ਸਾਲ ਦੀ ਉਮਰ ਵਿਚ ਬਹਾਦਰ ਗੁਰੂ-ਸਪੁੱਤਰ ਹੋਣ ਦਾ ਸਬੂਤ ਦੇਣ ਦੇ ਨਾਲ-ਨਾਲ ਗੁਰੂ ਜੀ ਦੇ ਸਾਜੇ-ਨਿਵਾਜੇ ਸਿੱਖ ਪੰਥ ਦਾ ਵੀ ਆਪਣੇ-ਆਪ ਨੂੰ ਅਨਿੱਖੜ ਹਿੱਸਾ ਦਰਸਾਉਂਦੇ ਹਨ। ਵੱਡੇ ਸਾਹਿਬਜ਼ਾਦੇ ਗੁਰੂ-ਸਪੁੱਤਰ ਹੋਣ ਦੇ ਨਾਲ-ਨਾਲ ਸੱਚੇ ਗੁਰਸਿੱਖਾਂ ਦੇ ਰੂਪ ਵਿਚ ਵੀ ਸਾਨੂੰ ਵਿਸਮਾਦ ਬਖ਼ਸ਼ਦੇ ਹਨ। ਉਹ ਆਪਣੇ ਲਈ ਬਾਕੀ ਹੋਰ ਸਿੱਖਾਂ ਤੋਂ ਵਧ ਕੇ ਕੋਈ ਵਿਸ਼ੇਸ਼ ਵਿਹਾਰ ਜਾਂ ਕੋਈ ਲਾਭ ਜਾਂ ਲਿਹਾਜ਼ ਨਹੀਂ ਚਾਹੁੰਦੇ। ਉਨ੍ਹਾਂ ਨੂੰ ਮੈਦਾਨ-ਏ-ਜੰਗ ਵਿਚ ਜੂਝਦਿਆਂ ਹੋਇਆਂ, ਛਾਤੀ 'ਤੇ ਵਾਰ ਸਹਿੰਦਿਆਂ ਹੋਇਆਂ ਸ਼ਹੀਦੀ ਪ੍ਰਾਪਤ ਕਰਦਿਆਂ ਵੇਖ ਕੇ ਗੁਰੂ ਜੀ ਅਕਾਲ ਪੁਰਖ ਦਾ ਧੰਨਵਾਦ ਕਰਦੇ ਹਨ ਕਿ ਉਨ੍ਹਾਂ ਦੇ ਸਪੁੱਤਰਾਂ ਨੇ ਸਹੀ ਅਰਥਾਂ ਵਿਚ ਆਪਣਾ ਫ਼ਰਜ਼ ਨਿਭਾਇਆ ਹੈ ਅਤੇ ਹੇ ਅਕਾਲ ਪੁਰਖ! ਤੇਰੀ ਅਮਾਨਤ ਤੇਰੇ ਪਾਸ ਪਹੁੰਚ

ਗਈ ਹੈ। ਚਮਕੌਰ ਦੇ ਯੁੱਧ ਵਿਚ ਹੋਰ ਚਾਲ੍ਹੀ ਸਿੰਘ ਵੀ ਸੂਰਬੀਰਤਾ ਦੇ ਜੌਹਰ ਦਿਖਾਉਂਦੇ ਹੋਏ ਸ਼ਹੀਦੀ ਜਾਮ ਪੀਂਦੇ ਹਨ।

ਜੋ ਗਾਥਾ, ਜੋ ਇਤਿਹਾਸ ਛੋਟੇ ਸਾਹਿਬਜ਼ਾਦਿਆਂ ਨੇ ਸਜੀਵ ਕੀਤਾ ਹੈ ਉਹ ਤਾਂ ਪਾਠਕਾਂ/ਸ੍ਰੋਤਿਆਂ ਨੂੰ ਦੰਦਾਂ ਥੱਲੇ ਉਂਗਲੀ ਦਬਾਉਣ ਦੀ ਹਾਲਤ ਵਿਚ ਪਾ ਦੇਣ ਵਾਲਾ ਹੈ। ਸਰਸਾ ਨਦੀ ਨੂੰ ਪਾਰ ਕਰਦੇ ਸਮੇਂ ਗੁਰੂ ਜੀ ਅਤੇ ਉਨ੍ਹਾਂ ਦੇ ਸਿੰਘਾਂ ਦੇ ਜਥੇ ਤੋਂ ਵਿੱਛੜ ਕੇ ਜਦੋਂ ਦਾਦੀ ਮਾਂ, ਮਾਤਾ ਗੁਜਰੀ ਜੀ ਅਤੇ ਛੋਟੇ ਗੁਰੂ-ਸਪੁੱਤਰ ਰਾਤ ਦੇ ਹਨੇਰੇ ਵਿਚ ਇਕੱਲੇ ਰਹਿ ਜਾਂਦੇ ਹਨ ਅਤੇ ਗੁਰੂ-ਘਰ ਦੇ ਪੁਰਾਣੇ ਰਹਿ ਚੁੱਕੇ ਸੇਵਕ ਗੰਗੂ ਦੇ ਅਚਾਨਕ ਮਿਲ ਜਾਣ ਅਤੇ ਉਸ ਦੁਆਰਾ ਉਨ੍ਹਾਂ ਨੂੰ ਆਪਣੇ ਪਿੰਡ ਸੁਰੱਖਿਅਤ ਪਹੁੰਚਾ ਦੇਣ ਦੀ ਬੇਨਤੀ ਉੱਪਰ ਜਦੋਂ ਪਿੰਡ ਖੇੜੀ (ਸਹੇੜੀ) ਪਹੁੰਚਦੇ ਹਨ ਅਤੇ ਗੰਗੂ ਦੀ ਨੀਅਤ ਖੋਟੀ ਹੋ ਜਾਣ ਕਾਰਨ ਜਦੋਂ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ ਹੈ ਤਾਂ ਛੋਟੇ ਗੁਰੂ-ਸਪੁੱਤਰ ਆਪਣੀ ਛੋਟੀ ਉਮਰ, ਆਪਣੇ ਬਚਪਨ ਦੀ ਉਮਰ ਦੇ ਬਾਵਜੂਦ ਜਿਸ ਉੱਚੇ ਸਾਹਸ, ਸਿੱਖ ਧਰਮ ਉੱਤੇ ਕਾਇਮ ਰਹਿਣ ਵਾਲੀ ਦ੍ਰਿੜ੍ਹਤਾ ਵਿਖਾਉਂਦੇ ਹਨ, ਉਸ ਨੂੰ ਦੇਖ ਕੇ ਸਾਰੇ ਦੰਗ ਰਹਿ ਜਾਂਦੇ ਹਨ। ਸੂਬਾ ਸਰਹਿੰਦ ਦੀ ਕਚਹਿਰੀ ਵਿਚ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ, ਜਿਨ੍ਹਾਂ ਦੀ ਉਮਰ ਬਹੁਤ ਹੀ ਛੋਟੀ ਹੈ, ਡਰ, ਭੈਅ, ਝੂਠ, ਲਾਲਚ ਆਦਿ ਦਿੱਤੇ ਜਾਣ 'ਤੇ ਆਪਣੇ ਧਰਮ ਦੇ ਰਾਹ ਤੋਂ ਤਿਣਕਾ-ਮਾਤਰ ਵੀ ਡਿੱਗਦੇ-ਡੋਲਦੇ ਨਹੀਂ, ਸਗੋਂ ਜ਼ੁਲਮ ਕਰਨ ਵਾਲੀ ਹਕੂਮਤ ਦੇ ਸ਼ਾਸਕਾਂ/ਪ੍ਰਸ਼ਾਸਕਾਂ, ਅਹਿਲਕਾਰਾਂ, ਕਰਮਚਾਰੀਆਂ ਦੇ ਮੂੰਹ 'ਤੇ ਸੱਚ ਸੁਣਾਉਂਦੇ ਹੋਏ ਉਨ੍ਹਾਂ ਨੂੰ ਉਨ੍ਹਾਂ ਦੀ ਜ਼ੁਲਮ/ਅੱਤਿਆਚਾਰ ਅਤੇ ਅਨਿਆਂ 'ਤੇ ਆਧਾਰਿਤ ਕੁਨੀਤੀ ਦਾ ਭਾਂਡਾ ਭੰਨਦੇ ਹਨ ਅਤੇ ਅੰਤ ਵਿਚ ਨੀਹਾਂ ਵਿਚ ਵੀ ਅਡੋਲ, ਅਡਿੱਗ ਰੂਪ ਵਿਚ ਖੜ੍ਹੇ ਹੋ ਕੇ, ਬਾਹਵਾਂ ਉੱਚੀਆਂ ਕਰ ਕੇ ਜੈਕਾਰੇ ਲਗਾਉਂਦੇ ਹਨ। ਜਲਾਦਾਂ ਦੁਆਰਾ ਦੋਨਾਂ ਸਾਹਿਬਜ਼ਾਦਿਆਂ ਨੂੰ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ ਜਾਂਦਾ ਹੈ।

ਛੋਟੇ ਗੁਰੂ-ਲਾਲਾਂ ਦੀ ਸ਼ਹਾਦਤ ਸੰਸਾਰ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ। ਇਹ ਸ਼ਹਾਦਤ ਸਾਨੂੰ ਇੱਕੋ ਵੇਲੇ ਹੀ ਕਰੁਣਾ ਭਾਵਨਾ ਦਾ ਅਤੇ ਗੁਰੂ ਦੁਆਰਾ ਸਿਰਜੇ ਪੰਥ ਦੀ ਆਨ-ਸ਼ਾਨ ਅਤੇ ਚੜ੍ਹਦੀ ਕਲਾ, ਬੀਰਤਾ, ਦ੍ਰਿੜ੍ਹਤਾ ਅਤੇ ਉੱਚੇ ਸਾਹਸ ਦਾ ਗੌਰਵਸ਼ਾਲੀ ਅਹਿਸਾਸ ਕਰਾਉਂਦੀ ਹੈ। ਆਉਣ ਵਾਲੇ ਸਮੇਂ ਵਿਚ ਸਿੱਖ ਪੰਥ ਚਾਰਾਂ ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ ਤੋਂ ਪ੍ਰੇਰਨਾ ਲੈ ਕੇ ਹਰੇਕ ਜੁੱਗ ਵਿਚ ਕੁਰਬਾਨੀਆਂ ਅਤੇ ਪ੍ਰਾਪਤੀਆਂ ਦਾ ਇਤਿਹਾਸ ਰਚਦਾ ਆ ਰਿਹਾ ਹੈ। ਇਸ ਪ੍ਰਕਾਰ ਚਾਰਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਸਿੱਖ ਪੰਥ ਦੇ ਲਈ ਪ੍ਰੇਰਨਾ ਦਾ ਅਨੰਤ ਸੋਮਾ ਹੈ।

■

# ਸਿੱਖ ਧਰਮ ਵਿਚ ਸ਼ਹਾਦਤ ਦਾ ਸੰਕਲਪ

*-ਡਾ. ਖੜਕ ਸਿੰਘ (ਗੁਰਪੁਰਵਾਸੀ)*

ਸ਼ਹਾਦਤ ਸਾਮੀ ਭਾਸ਼ਾਵਾਂ (ਅਰਬੀ, ਫ਼ਾਰਸੀ) ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਗਵਾਹੀ'। ਅੰਗਰੇਜ਼ੀ ਵਿਚ ਇਸ ਨੂੰ Martyrdom ਕਹਿੰਦੇ ਹਨ ਜਿਸ ਦਾ ਮੁੱਢ ਯੂਨਾਨੀ ਭਾਸ਼ਾ ਵਿਚ ਹੈ। 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਜੀ ਨੇ ਸ਼ਹਾਦਤ ਦਾ ਅਰਥ ਕੀਤਾ ਹੈ 'ਸੱਚੀ ਗਵਾਹੀ', 'ਸ਼ਹੀਦੀ', 'ਧਰਮ ਯੁੱਧ ਵਿਚ ਮੌਤ'। ਸ਼ਹੀਦੀ ਪ੍ਰਾਪਤ ਕਰਨ ਵਾਲਾ ਸ਼ਹੀਦ ਕਹਿਲਾਉਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀਆਂ ਭਾਰਤੀ ਧਰਮ-ਪ੍ਰਣਾਲੀਆਂ ਵਿਚ ਸ਼ਹਾਦਤ ਦਾ ਸੰਕਲਪ ਵੇਖਣ ਵਿਚ ਨਹੀਂ ਆਉਂਦਾ ਅਤੇ ਪੁਰਾਤਨ ਭਾਰਤੀ ਸਾਹਿਤ ਵਿਚ ਇਸ ਭਾਵ ਦਾ ਕੋਈ ਸ਼ਬਦ ਨਹੀਂ ਮਿਲਦਾ। ਭਾਰਤੀ ਸੰਸਕ੍ਰਿਤੀਆਂ ਵਿਚ ਜੀਵਨ ਰੱਬ ਤੋਂ ਮਿਲੀ ਇਕ ਵੱਡਮੁਲੀ ਦੇਣ ਸਮਝੀ ਜਾਂਦੀ ਸੀ ਅਤੇ ਇਸ ਨੂੰ ਲੰਮੇਰਾ ਕਰਨ ਲਈ ਯੋਗਾ-ਅਭਿਆਸ ਆਦਿ ਰਾਹੀਂ ਯਤਨ ਕੀਤੇ ਜਾਂਦੇ ਸਨ। ਬੁੱਧ ਤੇ ਜੈਨ ਧਰਮ 'ਅਹਿੰਸਾ ਪਰਮੋ ਧਰਮ' ਦੇ ਪੁਜਾਰੀ ਸਨ। ਅਜਿਹੇ ਮਾਹੌਲ ਵਿਚ ਸ਼ਹਾਦਤ ਵਰਗੇ ਸੰਕਲਪ ਦਾ ਪੈਦਾ ਹੋਣਾ ਜਾਂ ਪ੍ਰਫੁਲਤ ਹੋਣਾ ਗ਼ੈਰ-ਕੁਦਰਤੀ ਸੀ। ਇਹੋ ਕਾਰਨ ਹੈ ਕਿ ਹਿੰਦ ਦੇ ਪੁਰਾਤਨ ਇਤਿਹਾਸ ਵਿਚ ਕਿਸੇ ਸ਼ਹਾਦਤ ਜਾਂ ਸ਼ਹੀਦਾਂ ਦਾ ਜ਼ਿਕਰ ਨਹੀਂ ਮਿਲਦਾ।

ਇਸ ਦੇ ਉਲਟ ਇਹ ਵੀ ਵਿਚਾਰ ਹੈ ਕਿ ਜਦ ਆਰੀਆ ਲੋਕਾਂ ਨੇ ਹਿੰਦ 'ਤੇ ਹਮਲਾ ਕੀਤਾ ਤਾਂ ਸਥਾਨਕ ਕਬੀਲਿਆਂ ਨੇ ਉਨ੍ਹਾਂ ਦਾ ਜ਼ਰੂਰ ਡੱਟ ਕੇ ਮੁਕਾਬਲਾ ਕੀਤਾ ਹੋਵੇਗਾ ਅਤੇ ਦੋਹਾਂ ਪਾਸਿਆਂ ਤੋਂ ਮੌਤਾਂ ਹੋਈਆਂ ਹੋਣਗੀਆਂ, ਜਿਨ੍ਹਾਂ ਨੂੰ ਸ਼ਹਾਦਤ ਕਿਹਾ ਜਾਣਾ ਚਾਹੀਦਾ ਹੈ। ਫਿਰ ਵੀ ਇਹ ਮੰਨਣਾ ਪਵੇਗਾ ਕਿ ਉਸ ਜ਼ਮਾਨੇ ਵਿਚ ਇਥੇ ਸ਼ਹਾਦਤ ਵਰਗਾ ਕੋਈ ਸੰਕਲਪ ਖਾਸ ਮਹੱਤਤਾ ਨਹੀਂ ਰੱਖਦਾ ਸੀ। ਸਿੱਖ ਧਰਮ ਵਿਚ ਸ਼ਹਾਦਤ ਇਕ ਮੌਲਿਕ ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੇਠ ਲਿਖੇ ਮਹਾਂਵਾਕ ਇਸ ਵਿਚ ਕੋਈ ਸੰਦੇਹ ਨਹੀਂ ਰਹਿਣ ਦਿੰਦੇ:

*- ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

*– ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*
*– ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥* *(ਪੰਨਾ ੫੭੯)*

ਉਪਰੋਕਤ ਤੁਕਾਂ ਵਿਚ ਸ਼ਬਦ 'ਸੂਰਾ' ਜਾਂ 'ਸੂਰਮਾ' ਵਰਤਿਆ ਗਿਆ ਹੈ। 'ਸ਼ਹੀਦ' ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਕੀਤੀ ਹੈ। ਮੁਰੀਦ ਅਰਥਾਤ ਸਿੱਖ ਦੇ ਜ਼ਰੂਰੀ ਲੱਛਣ ਦਰਜ ਕੀਤੇ ਹਨ, ਜਿਨ੍ਹਾਂ ਵਿਚ 'ਸ਼ਹੀਦ' ਸ਼ਾਮਲ ਹੈ:

*ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ।*
*ਸਬਰ ਸਿਦਕ ਸਹੀਦ ਭਰਮ ਭਉ ਖੋਵਣਾ।* *(ਵਾਰ ੩:੧੮)*

ਸਪੱਸ਼ਟ ਹੈ ਕਿ ਸ਼ਹਾਦਤ ਸਿੱਖ ਫ਼ਿਲਾਸਫ਼ੀ ਦਾ ਅਨਿੱਖੜਵਾਂ ਅੰਗ ਹੈ। ਸਿੱਖ ਧਰਮ ਸਰਬ-ਪੱਖੀ ਧਰਮ ਹੈ। ਇਸ ਵਿਚ ਸੰਨਿਆਸ ਜਾਂ ਦੁਨੀਆਂ ਤੋਂ ਕਿਨਾਰਾਕਸ਼ੀ ਲਈ ਕੋਈ ਥਾਂ ਨਹੀਂ ਹੈ। ਸਿੱਖ ਦਾ ਨਿਸ਼ਾਨਾ 'ਗੁਰਮੁਖਤਾ' ਜਾਂ 'ਸਚਿਆਰਾਪਨ' ਹੈ, ਜਿਸ ਦੀ ਪ੍ਰਾਪਤੀ ਲਈ ਉਹ ਅਕਾਲ ਪੁਰਖ ਦੇ ਹੁਕਮ ਵਿਚ ਉਸ ਦੀ ਰਜ਼ਾ ਦੀ ਪੂਰਤੀ ਵਿਚ ਜੁਟਿਆ ਰਹਿੰਦਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਉਹ ਰਜ਼ਾ ਦੇ ਮਾਲਕ ਦਾ ਹੁਕਮ ਪਛਾਣਦਾ ਹੈ ਅਤੇ ਧਰਤੀ ਨੂੰ ਧਰਮਸਾਲ ਸਮਝਦਾ ਹੋਇਆ ਧਰਮ ਦੀ ਕਮਾਈ ਕਰਦਾ ਹੈ। ਸਮੁੱਚੇ ਮਨੁੱਖੀ ਭਾਈਚਾਰੇ ਨੂੰ ਇਕ ਪਰਵਾਰ ਸਮਝਦਾ ਹੈ ਜਿਸ ਦਾ ਇੱਕੋ ਪਿਤਾ ਅਕਾਲ ਪੁਰਖ ਹੈ। ਇਸ ਭਾਈਚਾਰੇ ਦੀ ਸੇਵਾ ਅਤੇ ਖਾਸ ਕਰਕੇ ਕਮਜ਼ੋਰ ਵਰਗ ਦੀ ਸੇਵਾ ਆਪਣਾ ਫਰਜ਼ ਸਮਝਦਾ ਹੈ। ਉਹ "ਨੀਚਾ ਅੰਦਰਿ ਨੀਚ ਜਾਤਿ" ਦਾ ਸੰਗੀ ਸਾਥੀ ਹੈ ਅਤੇ ਦੁਨਿਆਵੀ ਵੱਡਿਆਂ ਦੀ ਰੀਸ ਨਹੀਂ ਕਰਦਾ। ਸੰਸਾਰ ਵਿਚ ਵਿਚਰਦਾ ਹੋਇਆ ਪੂਰੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਹੈ। ਬਦੀ ਦੀਆਂ ਸ਼ਕਤੀਆਂ ਹਮੇਸ਼ਾਂ ਰਹੀਆਂ ਹਨ ਅਤੇ ਰਹਿਣਗੀਆਂ। ਸਿੱਖ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਦਾ ਹੈ। 'ਗਰੀਬ ਦੀ ਰੱਖਿਆ' ਤੇ 'ਜਰਵਾਣੇ ਦੀ ਭਖਿਆ' ਲਈ ਸ਼ਸਤਰ ਦੀ ਵਰਤੋਂ ਅਤੇ ਯੁੱਧ ਤੋਂ ਗੁਰੇਜ਼ ਨਹੀਂ ਕਰਦਾ ਅਤੇ ਲੋੜ ਪੈਣ 'ਤੇ ਜਾਨ ਵਾਰ ਦਿੰਦਾ ਹੈ। ਇਹ ਹੈ ਸ਼ਹਾਦਤ।

## ਸ਼ਹਾਦਤ ਦੂਸਰੇ ਧਰਮਾਂ ਵਿਚ

ਬੁੱਧ ਧਰਮ ਨਰਕ-ਸੁਰਗ ਵਿਚ ਵਿਸ਼ਵਾਸ ਨਹੀਂ ਰੱਖਦਾ ਅਤੇ ਨਾ ਹੀ ਤਸ਼ੱਦਦ ਨੂੰ ਪਰਵਾਨ ਕਰਦਾ ਹੈ। ਇਸ ਧਰਮ ਦਾ ਮੁੱਖ ਸਿਧਾਂਤ ਅਹਿੰਸਾ ਹੈ। ਇਸ ਲਈ ਬੋਧੀਆਂ ਵਿਚ ਸ਼ਹਾਦਤ ਦਾ ਸਵਾਲ ਹੀ ਨਹੀਂ ਉਠਦਾ। ਜੈਨੀਆਂ ਦਾ ਵਿਸ਼ਵਾਸ ਵੀ ਇਸ ਮੁਆਮਲੇ ਵਿਚ ਵੱਖਰਾ ਨਹੀਂ ਹੈ। ਹਿੰਦੂ ਧਰਮ ਵਿਚ ਵੀ ਸ਼ਹਾਦਤ ਦਾ ਸਿਧਾਂਤ ਮੌਜੂਦ ਨਹੀਂ ਹੈ। ਸਵਾਮੀ ਰਾਮ ਤੀਰਥ ਦਾ ਵਿਚਾਰ ਹੈ ਕਿ ਹਿੰਦੂ ਮਤ ਵਿਚ ਜੀਵਨ

ਪਰਮਾਤਮਾ ਦੀ ਦੇਣ ਹੈ ਅਤੇ ਇਸ ਲਈ ਇਹ ਪਵਿੱਤਰ ਹੈ ਅਤੇ ਇਸ ਨੂੰ ਕਿਸੇ ਮਨੁੱਖੀ ਕਾਰਜ ਲਈ ਕੁਰਬਾਨ ਨਹੀਂ ਕਰਨਾ ਚਾਹੀਦਾ।

ਯਹੂਦੀ ਮਤ ਵਿਚ ਸ਼ਹੀਦੀ ਦਾ ਸੰਕਲਪ ਦੂਸਰੇ ਸਾਮੀ ਧਰਮਾਂ ਨਾਲੋਂ ਵੱਖਰਾ ਹੈ ਅਤੇ ਆਪਣੇ ਅਸੂਲਾਂ 'ਤੇ ਕਾਇਮ ਰਹਿੰਦਿਆਂ ਕਸ਼ਟ ਤੇ ਜਬਰ ਸਹਾਰਨ ਤਕ ਮਹਿਦੂਦ ਹੈ। ਇਸ ਵਿਚਾਰ ਅਧੀਨ ਮਸਾਦਾ ਦੇ ਸਾਕੇ ਵਿਚ ਯਹੂਦੀਆਂ ਨੇ ਲੜ ਕੇ ਮੁਕਾਬਲਾ ਕਰਨ ਨਾਲੋਂ ਆਤਮਘਾਤ ਨੂੰ ਤਰਜੀਹ ਦਿੱਤੀ। ਈਸਾਈ ਮਤ ਵਿਚ ਸ਼ਹੀਦੀ ਪਰੰਪਰਾ ਜੀਸਸ ਕ੍ਰਾਈਸਟ ਤੋਂ ਆਰੰਭ ਹੁੰਦੀ ਹੈ ਅਤੇ ਉਸ ਦੇ ਪੈਰੋਕਾਰ ਉਸ ਦੀ ਸ਼ਹੀਦੀ ਨੂੰ ਸਭ ਤੋਂ ਉੱਚੀ ਸ਼੍ਰੇਣੀ ਦੀ ਸ਼ਹੀਦੀ ਮੰਨਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਜੀਸਸ ਨੇ ਇਸ ਸ਼ਹੀਦੀ ਨਾਲੋਂ ਮਨੁੱਖਤਾ ਦੇ ਬਾਬਾ ਆਦਮ ਰਾਹੀਂ ਕੀਤੇ ਗੁਨਾਹਾਂ ਦਾ ਪ੍ਰਾਸ਼ਚਿਤ ਕੀਤਾ, ਜਿਸ ਦਾ ਫਾਇਦਾ ਉਸ ਦੇ ਪੈਰੋਕਾਰਾਂ ਨੂੰ ਉਪਲਬਧ ਹੈ। ਜੀਸਸ ਦੇ ਪਦ-ਚਿੰਨ੍ਹਾਂ 'ਤੇ ਚੱਲਦਿਆਂ ਸ਼ਹੀਦੀ ਪ੍ਰਾਪਤ ਕਰਨਾ ਇਕ ਫ਼ਖਰ ਸਮਝਿਆ ਜਾਂਦਾ ਹੈ। ਇਹ ਕੋਈ ਫਰਜ਼ ਨਹੀਂ ਹੈ।

ਇਸਲਾਮ ਵਿਚ ਸ਼ਹਾਦਤ ਦਾ ਦਾਇਰਾ ਵਧੇਰੇ ਵਸੀਹ ਹੈ ਅਤੇ ਆਮ ਕਰਕੇ ਜਹਾਦ ਨਾਲ ਜੁੜਿਆ ਹੋਇਆ ਹੈ। ਸ਼ਹੀਦ ਸਚਾਈ ਅਤੇ ਆਪਣੇ ਵਿਸ਼ਵਾਸ ਖ਼ਾਤਰ ਯੁੱਧ ਕਰਦਾ ਹੈ ਅਤੇ ਜਾਨ ਕੁਰਬਾਨ ਕਰ ਕੇ ਦੂਸਰਿਆਂ ਲਈ ਰੋਲ ਮਾਡਲ ਬਣ ਜਾਂਦਾ ਹੈ। ਜਹਾਦੀ ਸ਼ਹੀਦ ਦੀ ਮੌਤ ਮਰਦਾ ਹੈ। ਜੇਕਰ ਉਹ ਰਣ ਵਿਚ ਮਰਦਾ ਵੀ ਨਹੀਂ, ਪਰ ਜਹਾਦ ਲਈ ਵਫ਼ਾਦਾਰ ਰਹਿੰਦਾ ਹੋਇਆ ਲੜਨ ਲਈ ਤਿਆਰ ਹੈ, ਉਸ ਨੂੰ ਸ਼ਹੀਦ ਹੀ ਸਮਝਿਆ ਜਾਂਦਾ ਹੈ। ਸ਼ਹੀਦ ਦੀ ਪਦਵੀ ਬਹੁਤ ਉੱਚੀ ਹੈ ਅਤੇ ਉਸ ਦੇ ਸਤਿਕਾਰ ਵਿਚ ਉਸ ਦਾ ਫਲ ਵੀ ਸੁਨਿਸ਼ਚਿਤ ਹੈ, ਜਿਹਾ ਕਿ:

- ਖ਼ੂਨ ਦਾ ਪਹਿਲਾ ਕਤਰਾ ਡਿੱਗਣ 'ਤੇ ਉਸ ਦੇ ਸਾਰੇ ਗੁਨਾਹ ਬਖਸ਼ੇ ਜਾਂਦੇ ਹਨ।
- ਬਹਿਸ਼ਤ ਵਿਚ ਅਸਥਾਨ ਅਤੇ ਸਿਰ 'ਤੇ ਤਾਜ।
- ੭੨ ਕੁਆਰੀਆਂ ਹੂਰਾਂ।
- ੭੨ ਰਿਸ਼ਤੇਦਾਰਾਂ ਨੂੰ ਬਖਸ਼ਣ ਦਾ ਅਧਿਕਾਰ ਆਦਿ।

ਸਿੱਖੀ ਵਿਚ ਸ਼ਹੀਦੀ ਦਾ ਸੰਕਲਪ ਬਿਲਕੁਲ ਵੱਖਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੱਬ ਪਿਆਰ ਦਾ ਮੁਜੱਸਮਾ ਹੈ। ਉਸ ਦੀ ਰਜ਼ਾ ਪਰਉਪਕਾਰੀ ਹੈ। ਉਸ ਦੇ ਪਿਆਰ ਦੇ ਪਾਤਰ ਬਣਨ ਲਈ ਉਸ ਦੀ ਰਜ਼ਾ ਨੂੰ ਸਮਝਣਾ ਤੇ ਉਸ 'ਤੇ ਚੱਲਣਾ ਜ਼ਰੂਰੀ ਹੈ ਅਤੇ ਉਸ ਦੀ ਰਜ਼ਾ 'ਚ ਰਹਿਣਾ ਮਨੁੱਖ ਦਾ ਧਰਮ ਹੈ। ਜੀਵਨ ਨੂੰ ਪਿਆਰ ਦੀ ਖੇਡ ਕਿਹਾ ਗਿਆ ਹੈ ਅਤੇ ਇਸੇ ਖੇਡ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੰਗਾਰਿਆ ਹੈ—ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਹ ਖੇਡ ਮਨੁੱਖਤਾ ਦੇ ਪ੍ਰੇਮ ਤੇ ਸੇਵਾ ਦੀ ਹੈ। ਇਹ ਖੇਡ ਮੁਕੰਮਲ ਸਮਰਪਣ ਮੰਗਦੀ ਹੈ, ਸਿਰ ਦੇਣ ਵਿਚ ਝਿਜਕ ਦੀ ਗੁੰਜਾਇਸ਼ ਨਹੀਂ ਹੈ। ਸੀਸ ਦੇਣਾ

(ਸ਼ਹੀਦੀ) ਇਕ ਫਰਜ਼ ਹੈ। ਕਿਸੇ ਲਾਲਚ, ਕਿਸੇ ਇਨਾਮ ਦਾ ਸਵਾਲ ਹੀ ਨਹੀਂ ਉਠਦਾ। ਬਹਿਸ਼ਤ/ਸੁਰਗ ਵਰਗੀ ਕਿਸੇ ਚੀਜ਼ ਵਿਚ ਸਿੱਖ ਵਿਸ਼ਵਾਸ ਨਹੀਂ ਰੱਖਦਾ। ਸਿੱਖ ਤਾਂ ਗੁਰੂ ਪਰਮੇਸ਼ਰ ਦੇ ਚਰਨ-ਕਮਲਾਂ ਦਾ ਭੌਰਾ ਹੈ ਅਤੇ ਇਸ ਮੌਜ ਵਿਚ ਅੰਤ ਅਰ ਆਦਿ ਰਹਿੰਦਾ ਹੈ। ਇਹ ਕਹਿਣਾ ਵੀ ਜ਼ਰੂਰੀ ਹੈ ਕਿ ਸਿੱਖੀ ਕਿਸੇ ਅਜਿਹੇ ਗੁਨਾਹਾਂ ਵਿਚ ਵਿਸ਼ਵਾਸ ਨਹੀਂ ਰੱਖਦੀ, ਜੋ ਮਨੁੱਖ ਨੂੰ ਆਦਮ ਤੋਂ ਵਿਰਾਸਤ ਵਿਚ ਮਿਲੇ ਹਨ ਅਤੇ ਜਿਸ ਲਈ ਪਸ਼ਚਾਤਾਪ ਦੀ ਲੋੜ ਹੈ। ਮਨੁੱਖਾ-ਜਨਮ ਸਜ਼ਾ ਕੱਟਣ ਲਈ ਨਹੀਂ ਬਲਕਿ 'ਗੋਬਿੰਦ ਮਿਲਣ ਕੀ ਬਰੀਆ' ਹੈ। ਧਰਤੀ ਧਰਮਸਾਲ ਹੈ ਜਿਸ ਵਿਚ 'ਹੁਕਮਿ ਰਜਾਈ' ਨੂੰ ਪਛਾਣਿਆ ਜਾ ਸਕਦਾ ਹੈ ਅਤੇ ਉਸ ਵਿਚ ਪ੍ਰੇਮ ਦੀ ਖੇਡ ਖੇਡਦਿਆਂ ਜੀਵਨ ਮੁਕਤੀ ਪ੍ਰਾਪਤ ਹੋ ਸਕਦੀ ਹੈ।

## ਜਾਨਵਰਾਂ ਦੀ ਕੁਰਬਾਨੀ

ਕੁਝ ਧਰਮਾਂ ਵਿਚ ਜਾਨਵਰਾਂ ਦੀ ਕੁਰਬਾਨੀ ਦਾ ਮਹੱਤਵਪੂਰਨ ਅਸਥਾਨ ਹੈ ਅਤੇ ਇਸ ਨੂੰ ਸ਼ਹਾਦਤ ਦਾ ਮੂਲ ਸਮਝਿਆ ਜਾਂਦਾ ਹੈ। ਨਾ ਸਿਰਫ਼ ਕਬਾਇਲੀ ਧਰਮਾਂ ਵਿਚ, ਬਲਕਿ ਕੁਝ ਵੱਡੇ ਧਰਮਾਂ ਵਿਚ ਵੀ ਜਿਹਾ ਕਿ ਯਹੂਦੀ ਧਰਮ ਅਤੇ ਹਿੰਦੂਆਂ ਵਿਚ ਦੇਵੀ ਅਤੇ ਨਾਥ ਮਤ ਵਿਚ ਕੁਰਬਾਨੀ ਇਸ਼ਟ ਨੂੰ ਪ੍ਰਸੰਨ ਕਰਨ ਦਾ ਪ੍ਰਵਾਨਿਤ ਢੰਗ ਹੈ। ਹੈਰਾਨੀ ਵਾਲੀ ਗੱਲ ਹੈ ਕਿ ਕੁਝ ਮਤ ਅਹਿੰਸਾ ਵਿਚ ਵਿਸ਼ਵਾਸ ਰੱਖਦੇ ਹੋਏ ਵੀ ਜਾਨਵਰਾਂ ਦੀ ਕੁਰਬਾਨੀ ਨੂੰ ਜਾਇਜ਼ ਕਰਾਰ ਦਿੰਦੇ ਹਨ। ਦੇਵੀ ਪਤਨ ਵਿਚ ਭੈਰੋ ਮੰਦਰ ਦੇ ਸਾਲਾਨਾ ਮੇਲੇ ਸਮੇਂ ਸੈਂਕੜਿਆਂ ਦੀ ਗਿਣਤੀ ਵਿਚ ਮੱਝਾਂ, ਬੱਕਰੀਆਂ ਅਤੇ ਸੂਰ ਕੁਰਬਾਨ ਕੀਤੇ ਜਾਂਦੇ ਹਨ ਅਤੇ ਖੂਨ ਦਾ ਟਿੱਕਾ ਨਾਥ ਅਤੇ ਹੋਰ ਸ਼ਰਧਾਲੂਆਂ ਨੂੰ ਲਗਾਇਆ ਜਾਂਦਾ ਹੈ। ਕਾਲਕੀ ਪੁਰਾਨ ਜੋ ਸਾਕਤ ਮਤ ਦੀ ਧਰਮ ਪੁਸਤਕ ਹੈ, ਵਿਚ ਆਦਮੀਆਂ ਦੀ ਕੁਰਬਾਨੀ ਦੇਣ 'ਤੇ ਵੀ ਇਕ ਅਧਿਆਇ ਹੈ। ਨਾਥ ਮਤ ਦੀਆਂ ਰਸਮਾਂ ਵੀ ਇਹੋ ਜਿਹੀਆਂ ਹੀ ਹਨ। ਗੋਰਖਨਾਥ ਦੀ ਦੇਣ ਇਹ ਹੈ ਕਿ ਉਸ ਨੇ ਆਦਮੀਆਂ ਦੀ ਥਾਂ ਜਾਨਵਰਾਂ ਦੀ ਕੁਰਬਾਨੀ ਪ੍ਰਚਲਤ ਕੀਤੀ। ਸਿੱਖੀ ਵਿਚ ਇਸ ਕਿਸਮ ਦੇ ਜੀਅ ਘਾਤ ਦੀ ਕੋਈ ਥਾਂ ਨਹੀਂ। ਗੁਰਬਾਣੀ ਇਸ ਦੀ ਨਿਖੇਧੀ ਕਰਦੀ ਹੈ:

*ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥*
*ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥* *(ਪੰਨਾ ੧੧੦੩)*

ਇਸ ਕਿਸਮ ਦੀ ਕੁਰਬਾਨੀ ਦਾ ਸ਼ਹੀਦੀ ਨਾਲ ਕੋਈ ਸੰਬੰਧ ਨਹੀਂ ਹੈ। ਇਹ ਕੁਰਬਾਨੀ ਆਪਣੇ ਸੁਆਰਥ ਦੀ ਪੂਰਤੀ ਲਈ ਕਿਸੇ ਦੇਵੀ-ਦੇਵਤੇ ਨੂੰ ਖੁਸ਼ ਕਰਨ ਲਈ ਜੀਅ ਘਾਤ ਰਾਹੀਂ ਦਿੱਤੀ ਜਾਂਦੀ ਹੈ। ਇਸ ਦੇ ਉਲਟ ਸਿੱਖੀ ਵਿਚ ਸ਼ਹਾਦਤ ਧਰਮ ਅਥਵਾ ਦੀਨ ਕੀ ਰੱਖਿਆ ਲਈ ਆਪਣਾ ਫਰਜ਼ ਸਮਝ ਕੇ ਦਿੱਤੀ ਜਾਂਦੀ ਹੈ। ਸ਼ਹਾਦਤ ਨਿਸ਼ਕਾਮ ਹੈ ਅਤੇ ਸ਼ਹੀਦ ਆਪਣੀ ਜਾਨ ਕੁਰਬਾਨ ਕਰਦਾ ਹੈ, ਕਿਸੇ ਹੋਰ ਜੀਵ ਦੀ ਨਹੀਂ।

## ਇਤਿਹਾਸਕ ਪਰਿਪੇਖ

ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ ਜਿਸ ਦੇ ਹਰ ਪਤਰੇ ਤੋਂ ਖ਼ੂਨ ਡੁਲ੍ਹਦਾ ਹੈ। ਗੁਰੂ ਸਾਹਿਬਾਨ ਨੇ ਜਿਥੇ ਪ੍ਰੇਮ ਖੇਲਣ ਲਈ ਤਲੀ 'ਤੇ ਸਿਰ ਧਰ ਕੇ ਨਿੱਤਰਨ ਲਈ ਵੰਗਾਰਿਆ ਹੈ, ਉਥੇ ਇਸ 'ਤੇ ਆਪ ਅਮਲ ਕਰ ਕੇ ਸ਼ਹੀਦੀ ਦਾ ਸਬਕ ਦ੍ਰਿੜ੍ਹ ਕਰਾਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਸਿੱਖੀ ਦਾ ਵਧਦਾ ਰਸੂਖ ਜਹਾਂਗੀਰ ਨੂੰ ਨਾ ਭਾਇਆ। ਉਸ ਨੇ ਇਸ ਨੂੰ ਇਸਲਾਮ ਧਰਮ ਅਤੇ ਉਸ ਦੀ ਆਪਣੀ ਸਲਤਨਤ ਨੂੰ ਚੈਲੰਜ ਜਾਣਿਆ। ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਕੇ ਹਫਤਾ-ਭਰ ਤਸੀਹੇ ਦਿੱਤੇ, ਤਾਂ ਕਿ ਗੁਰੂ ਜੀ ਆਪਣਾ ਧਰਮ ਤਿਆਗ ਕੇ ਇਸਲਾਮ ਕਬੂਲ ਕਰ ਲੈਣ, ਪਰੰਤੂ ਗੁਰੂ ਜੀ ਅਡੋਲ ਡਟੇ ਰਹੇ ਅਤੇ ਧਰਮ ਦੀ ਰੱਖਿਆ ਲਈ ਸ਼ਹਾਦਤ ਦਾ ਜਾਮ ਪੀ ਗਏ। ਇਹੋ ਕਹਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਮੇਂ ਦੁਹਰਾਈ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਸਰਬੰਸਦਾਨੀ ਹੋ ਨਿਬੜੇ। ਉਨ੍ਹਾਂ ਤੋਂ ਇਲਾਵਾ ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਅਤੇ ਮਾਤਾ ਜੀ ਵੀ ਸ਼ਹੀਦੀ ਨੂੰ ਪ੍ਰਾਪਤ ਹੋਏ। ਸ਼ਹੀਦੀ ਪਰੰਪਰਾ ਦੀ ਨੀਂਹ ਪੱਕੀ ਹੋ ਗਈ। ਗੁਰੂ ਸਾਹਿਬਾਨ ਦੀ ਨਿੱਜੀ ਮਿਸਾਲ ਤੇ ਪ੍ਰੇਰਨਾ ਲੈ ਕੇ ਅਨੇਕਾਂ ਸਿੰਘ, ਸਿੰਘਣੀਆਂ ਅਤੇ ਬੱਚੇ ਸ਼ਹੀਦੀਆਂ ਪਾ ਗਏ। ਉਨ੍ਹਾਂ ਨੂੰ ਹਰ ਸਿੱਖ ਹਰ ਰੋਜ਼ ਸਵੇਰੇ-ਸ਼ਾਮ ਅਰਦਾਸ ਵਿਚ ਯਾਦ ਕਰਦਾ ਹੈ ਅਤੇ ਸ਼ਰਧਾ ਭੇਟ ਕਰਦਾ ਹੈ। ਪੰਜ ਪਿਆਰੇ, ਚਾਲ੍ਹੀ ਮੁਕਤੇ, ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ੭੦੦ ਸਾਥੀ, ਬਾਬਾ ਗੁਰਬਖਸ਼ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬਾਬਾ ਬੋਤਾ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਬਾਬਾ ਤਾਰਾ ਸਿੰਘ ਜੀ, ਸ. ਹਰੀ ਸਿੰਘ ਨਲੂਆ, ਬਾਬਾ ਫੂਲਾ ਸਿੰਘ ਜੀ ਅਤੇ ਹੋਰ ਅਨਗਿਣਤ ਸਿੰਘਾਂ ਦੇ ਨਾਉਂ ਸਿੱਖ ਇਤਿਹਾਸ ਵਿਚ ਸਿਤਾਰਿਆਂ ਵਾਂਗ ਚਮਕ ਰਹੇ ਹਨ। ਸਚਾਈ ਦੀ ਜੰਗ ਜਾਰੀ ਰਹੀ ਹੈ ਅਤੇ ਰਹਿੰਦੀ ਦੁਨੀਆਂ ਤਕ ਜਾਰੀ ਰਹੇਗੀ ਅਤੇ ਗੁਰੂ ਕੇ ਸਿੱਖ ਸਚਾਈ ਵਾਲੇ ਪਾਸੇ ਜੂਝਦੇ ਰਹਿਣਗੇ। ਸ਼ਹੀਦਾਂ ਦੀ ਲੜੀ ਖ਼ਤਮ ਨਹੀਂ ਹੋਈ, ਇਹ ਲੰਮੀ ਹੁੰਦੀ ਰਹੇਗੀ ਅਤੇ ਕੌਮ ਦਾ ਸਿਰ ਉੱਚਾ ਹੁੰਦਾ ਰਹੇਗਾ।

## ਸਿੱਟਾ

ਸ਼ਹਾਦਤ ਸਿੱਖ ਧਰਮ ਦਾ ਅਨਿੱਖੜਵਾਂ ਅੰਗ ਹੈ। ਸ਼ਹਾਦਤ ਦਾ ਸਿੱਖ ਸੰਕਲਪ ਉੱਚਤਮ ਅਤੇ ਬੇਮਿਸਾਲ ਹੈ। ਸ਼ਹੀਦੀ ਦਾ ਸਬਕ ਗੁਰੂ ਸਾਹਿਬਾਨ ਨੇ ਨਿੱਜੀ ਮਿਸਾਲ ਰਾਹੀਂ ਦ੍ਰਿੜ੍ਹ ਕਰਾਇਆ ਹੈ। ਗੁਰੂ ਸਾਹਿਬਾਨ ਦੀ ਪ੍ਰੇਰਨਾ ਸਦਕਾ ਸਿੱਖਾਂ ਨੇ ਅਨਗਿਣਤ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ। ਅਸੀਂ ਆਪਣੇ ਸ਼ਹੀਦਾਂ 'ਤੇ ਜਿੰਨਾ ਵੀ ਫ਼ਖ਼ਰ ਕਰੀਏ, ਥੋੜ੍ਹਾ ਹੈ। ਸ਼ਹੀਦ ਆਪਣੀ ਮੌਤ ਰਾਹੀਂ ਕੌਮ ਨੂੰ ਜੀਵਨ ਬਖਸ਼ਦਾ ਹੈ (ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਦੀ ਹਯਾਤ ਹੈ- ਇਕਬਾਲ)। ਅਸੀਂ ਅਰਦਾਸ ਵਿਚ ਆਪਣੇ ਸ਼ਹੀਦਾਂ ਨੂੰ ਯਾਦ ਕਰਦੇ ਹਾਂ।

■

# ਸਾਹਿਬਜ਼ਾਦਿਆਂ ਦੀ ਸ਼ਹਾਦਤ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਧ ਦਰਦਨਾਕ ਘਟਨਾ ਅਤੇ ਦਿਲ ਨੂੰ ਕੰਬਾ ਦੇਣ ਵਾਲਾ ਸਾਕਾ ਹੈ। ਇਕ ਪਾਸੇ ਇਹ ਘਟਨਾ ਮਨੁੱਖੀ ਦਰਿੰਦਗੀ ਦਾ ਘਿਨਾਉਣਾ ਚਿੱਤਰ ਪੇਸ਼ ਕਰਦੀ ਹੈ, ਦੂਜੇ ਪਾਸੇ ਸਾਹਿਬਜ਼ਾਦਿਆਂ ਦੇ ਅੰਦਰ ਜੂਝ ਮਰਨ ਅਤੇ ਸਿੱਖੀ ਸਿਦਕ ਦੀ ਭਾਵਨਾ ਦੇ ਸਿਖਰ ਨੂੰ ਪ੍ਰਗਟ ਕਰਦੀ ਹੈ। ੮ ਪੋਹ ਅਤੇ ੧੩ ਪੋਹ ਸੰਮਤ ੧੭੬੧ ਬਿਕ੍ਰਮੀ ਨੂੰ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ (੧੭ ਸਾਲ) ਤੇ ਬਾਬਾ ਜੁਝਾਰ ਸਿੰਘ (੧੩ ਸਾਲ) ਚਮਕੌਰ ਦੀ ਜੰਗ ਵਿਚ ਲੜਦੇ ਹੋਏ ਸ਼ਹੀਦ ਹੋ ਗਏ ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (੯ ਸਾਲ) ਅਤੇ ਬਾਬਾ ਫਤਹਿ ਸਿੰਘ (੭ ਸਾਲ) ਸੂਬਾ ਸਰਹਿੰਦ ਦੀ ਕੈਦ ਵਿਚ ਸ਼ਹੀਦ ਕਰ ਦਿੱਤੇ ਗਏ। ਇਸ ਸ਼ਹਾਦਤ ਦੀ ਮਹਾਨਤਾ ਬਾਰੇ 'ਸ੍ਰੀ ਮੈਥਿਲੀ ਸ਼ਰਨ ਗੁਪਤ' ਨੇ ਲਿਖਿਆ ਹੈ:

*ਜਿਸ ਕੁਲ ਜਾਤੀ ਦੇਸ ਕੇ ਬੱਚੇ ਦੇ ਸਕਤੇ ਹੈਂ ਯੌਂ ਬਲੀਦਾਨ।*
*ਉਸ ਕਾ ਵਰਤਮਾਨ ਕੁਛ ਭੀ ਹੋ ਭਵਿਸ਼ਯ ਹੈ ਮਹਾਂ ਮਹਾਨ।*

ਗੁਰਮਤਿ ਅਨੁਸਾਰ ਅਧਿਆਤਮਕ ਅਨੰਦ ਦੀ ਪ੍ਰਾਪਤੀ ਲਈ ਮਨੁੱਖ ਨੂੰ ਆਪਾ ਮਿਟਾਉਣ ਦੀ ਲੋੜ ਹੁੰਦੀ ਹੈ। ਇਹ ਮਾਰਗ ਇਕ ਮਹਾਨ ਸੂਰਮਗਤੀ ਦਾ ਕਾਰਜ ਹੈ। ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਮਾਰਗ 'ਤੇ ਚੱਲਣ ਲਈ ਸਿਰ ਭੇਟ ਕਰਨ ਦੀ ਸ਼ਰਤ ਰੱਖੀ ਸੀ। ਇਸੇ ਲੀਹ 'ਤੇ ਤੁਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੨੯ ਮਾਰਚ, ੧੬੯੯ ਵਿਚ ਖਾਲਸੇ ਦੀ ਸਾਜਨਾ ਕੀਤੀ। ਖਾਲਸਾ ਇਕ ਆਦਰਸ਼ਕ, ਸੰਪੂਰਨ ਅਤੇ ਸੁਤੰਤਰ ਮਨੁੱਖ ਹੈ ਜਿਸ ਨੂੰ ਗੁਰਬਾਣੀ ਵਿਚ ਸਚਿਆਰ, ਗੁਰਮੁਖ ਅਤੇ ਬ੍ਰਹਮ-ਗਿਆਨੀ ਕਿਹਾ ਗਿਆ ਹੈ। ਖਾਲਸਾ ਗੁਰੂ ਨੂੰ ਤਨ, ਮਨ ਤੇ ਧਨ ਸੌਂਪ ਦਿੰਦਾ ਹੈ ਅਤੇ ਜਬਰ-ਜ਼ੁਲਮ ਦੇ ਟਾਕਰੇ ਲਈ ਜੂਝ ਮਰਨ ਤੋਂ ਝਿਜਕਦਾ ਨਹੀਂ ਹੈ:

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*
*- ਅਰੁ ਸਿਖਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥*
*(ਚੰਡੀ ਚਰਿੱਤ੍ਰ)*

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਮੁਗ਼ਲ ਸ਼ਾਸਨ ਦੇ ਨਾਲ-ਨਾਲ ਕੱਟੜਵਾਦੀ ਅਖੌਤੀ ਉੱਚ-ਜਾਤੀ ਸਮਾਜ ਵੀ ਖਾਲਸੇ ਦੇ ਸਿਧਾਂਤ ਅਤੇ ਸਰੂਪ ਤੋਂ ਅਪ੍ਰਸੰਨ ਸੀ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਜਾਤ-ਪਾਤ, ਊਚ-ਨੀਚ ਦਾ ਕੋਈ ਭਿੰਨ-ਭੇਦ ਨਹੀਂ ਸੀ। ਸਗੋਂ ਇਹ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥" ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦੇ ਸਿਧਾਂਤ ਉੱਤੇ ਆਧਾਰਿਤ ਸੀ। ਕੱਟੜਵਾਦੀ ਅਖੌਤੀ ਉੱਚ-ਜਾਤੀ ਸਮਾਜ ਅਤੇ ਪਹਾੜੀ ਰਾਜੇ ਅਖੌਤੀ ਨੀਚ-ਜਾਤਾਂ ਦੇ ਲੋਕਾਂ ਨੂੰ ਮਾਨ-ਸਨਮਾਨ ਅਤੇ ਬਰਾਬਰੀ-ਸਿਰਦਾਰੀ ਦੇਣ ਦੇ ਉਲਟ ਸਨ। ਇਸ ਲਈ ਪਹਾੜੀ ਰਾਜਿਆਂ ਅਤੇ ਹੋਰ ਅਖੌਤੀ ਉੱਚ-ਜਾਤੀ ਸਮਾਜ ਵੱਲੋਂ ਖਾਲਸੇ ਦੀ ਸਾਜਨਾ ਦਾ ਵਿਰੋਧ ਕੀਤਾ ਗਿਆ ਸੀ। ਕਈ ਥਾਵਾਂ 'ਤੇ ਤਤਕਾਲੀ ਸਮਾਜ ਵਿਚ ਤਣਾਅ ਵੀ ਪੈਦਾ ਹੋ ਗਿਆ ਸੀ। ਪਹਾੜੀ ਰਾਜੇ ਤੇ ਸੂਬਾ ਸਰਹਿੰਦ ਗੁਰੂ ਜੀ ਦੇ ਵਿਰੁੱਧ ਇਕਜੁੱਟ ਹੋ ਗਏ ਸਨ। ੧੭੦੪ ਈ. ਵਿਚ ਮੁਗ਼ਲ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਰਲ਼ ਕੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਘੇਰਾ ਲੰਮਾ ਹੋਣ 'ਤੇ ਦੁਸ਼ਮਣ ਵੱਲੋਂ ਗੁਰੂ ਜੀ ਨਾਲ ਸਮਝੌਤਾ ਕੀਤਾ ਗਿਆ। ਸਮਝੌਤੇ ਦੀ ਸ਼ਰਤ ਇਹ ਸੀ ਕਿ ਇਕ ਵਾਰ ਗੁਰੂ ਜੀ ਅਨੰਦਪੁਰ ਸਾਹਿਬ ਛੱਡ ਦੇਣ ਉਨ੍ਹਾਂ ਨੂੰ ਬੇਰੋਕ ਜਾਣ ਦਿੱਤਾ ਜਾਵੇਗਾ। ਇਸ ਬਾਰੇ ਲਿਖਤੀ ਕਸਮਾਂ ਵੀ ਗੁਰੂ ਜੀ ਨੂੰ ਭੇਜੀਆਂ ਗਈਆਂ। ਦੀਨਾ ਕਾਂਗੜ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਵੱਲੋਂ ਲਿਖੇ 'ਜ਼ਫ਼ਰਨਾਮੇ' ਵਿਚ ਵੀ ਜ਼ਿਕਰ ਕੀਤਾ ਹੈ ਕਿ ਜੇ ਤੂੰ ਕੁਰਾਨ ਦੀਆਂ ਲਿਖਤੀ ਕਸਮਾਂ ਵੇਖਣਾ ਚਾਹੁੰਦਾ ਹੈਂ ਤਾਂ ਉਹ ਵੀ ਮੈਂ ਤੈਨੂੰ ਭੇਜ ਸਕਦਾ ਹਾਂ:

*ਤੁਰਾ ਗਰ ਬਬਾਯਦ ਕਉਲਿ ਕੁਰਾਂ॥*
*ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ॥* *(ਜ਼ਫ਼ਰਨਾਮਾ)*

ਗੁਰੂ ਜੀ ਦੇ ਕਿਲ੍ਹਾ ਖ਼ਾਲੀ ਕਰ ਕੇ ਜਾਣ 'ਤੇ ਦੁਸ਼ਮਣ ਨੇ ਸਾਰੀਆਂ ਕਸਮਾਂ ਤੋੜ ਕੇ ਉਨ੍ਹਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਧਰਮ-ਹੀਣ ਰਾਜ ਸੱਤਾ ਦਾ ਹੀ ਨੰਗਾ ਨਾਚ ਸੀ। ਬੇਈਮਾਨੀ, ਵਾਅਦਾ-ਖਿਲਾਫ਼ੀ, ਚੰਗੇਜ਼ੀ ਅਤੇ ਦਰਿੰਦਗੀ ਦਾ ਘਿਨਾਉਣਾ ਕਾਰਾ ਸੀ। ਇਸਲਾਮ ਦੇ ਮਸ਼ਹੂਰ ਕਵੀ ਅਲਾਮਾ ਇਕਬਾਲ ਅਜਿਹੇ ਹਾਲਾਤ ਬਾਰੇ ਇਉਂ ਲਿਖਦੇ ਹਨ:

*ਜ਼ਲਾਲੇ ਪਾਦਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ।*
*ਜ਼ੁਦਾ ਹੋ ਦੀਂ ਸੇ ਸਿਆਸਤ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸਰਸਾ ਨਦੀ ਦੇ ਨੇੜੇ ਪਹੁੰਚਦਿਆਂ ਗਹਿਗੱਚ ਲੜਾਈ ਹੋਈ ਜਿਸ ਦੌਰਾਨ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਵਹੀਰ ਤੋਂ ਵੱਖ ਹੋ ਗਏ। ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇਹ ਇੱਕੋ ਘਟਨਾ ਹੋਈ ਜਦੋਂ ਮਰਦ-ਏ-

ਮੈਦਾਨ, ਸ਼ਹਿਨਸ਼ਾਹ-ਏ-ਸਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਜਿਥੇ ਜੰਗ ਦਾ ਸਾਜ਼-ਓ-ਸਾਮਾਨ ਤੀਰ, ਤਲਵਾਰ, ਢਾਲ, ਬਰਛਾ, ਛਵੀ ਆਦਿ ਸਨ, ਉਥੇ ਗੁਰਮਤਿ ਸੰਗੀਤ ਦੇ ਸਾਜ਼ ਸਿਰੰਦਾ, ਸਿਤਾਰ ਆਦਿ ਵੀ ਨਾਲ ਸਨ। 7 ਅਤੇ ੮ ਪੋਹ ਦੀ ਰਾਤ ਦਾ ਸਮਾਂ ਅੰਮ੍ਰਿਤ ਵੇਲੇ ਢਾਈ ਵਜੇ ਦਾ ਹੋਇਆ। ਦੁਸ਼ਮਣਾਂ ਨੇ ਭਾਰੀ ਹਮਲਾ ਬੋਲਿਆ ਹੋਇਆ ਸੀ। ਪਾਤਸ਼ਾਹ ਨੇ ਆਪਣੇ ਵੱਡੇ ਸਪੁੱਤਰ ਬਾਬਾ ਅਜੀਤ ਸਿੰਘ, ਭਾਈ ਜੀਵਨ ਸਿੰਘ (ਜੈਤਾ ਜੀ), ਭਾਈ ਉਦੇ ਸਿੰਘ ਨੂੰ ਹੋਰ ਸਿੰਘਾਂ ਸਮੇਤ ਹਮਲਾਵਰਾਂ ਦਾ ਮੁਕਾਬਲਾ ਕਰਨ ਦਾ ਹੁਕਮ ਕੀਤਾ। ਦੂਜੇ ਪਾਸੇ ਭਾਈ ਦਇਆ ਸਿੰਘ ਆਦਿ ਨੂੰ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਅਨੁਸਾਰ 'ਆਸਾ ਕੀ ਵਾਰ' ਦਾ ਕੀਰਤਨ ਕਰਨ ਲਈ ਕਿਹਾ। ਅਜਿਹਾ ਕਾਰਜ ਕੇਵਲ ਤੇ ਕੇਵਲ ਦਸਮੇਸ਼ ਪਿਤਾ ਹੀ ਕਰ ਸਕਦੇ ਸਨ। ਜਦੋਂ ਅਜਿਹੇ ਅਤਿ ਬਿਖਮ, ਖ਼ਤਰੇ ਭਰਪੂਰ ਹਾਲਾਤ ਵਿਖੇ ਅਤੇ ਮੈਦਾਨ-ਏ-ਜੰਗ ਵਿਚ ਉਹ ਆਪਣਾ ਫ਼ਰਜ਼-ਏ-ਇਲਾਹੀ ਨਹੀਂ ਭੁੱਲੇ। ਦੁਨੀਆਂ ਦੇ ਇਤਿਹਾਸ ਵਿਚ ਇਹ ਇੱਕੋ-ਇੱਕ ਅਲੋਕਾਰੀ ਅਤੇ ਨਿਵੇਕਲੀ ਘਟਨਾ ਸੀ। ਸਰਸਾ ਨਦੀ ਵਿਚ ਭਾਰੀ ਹੜ੍ਹ ਅਤੇ ਦੁਸ਼ਮਣਾਂ ਦਾ ਜ਼ੋਰਦਾਰ ਹਮਲਾ ਇਉਂ ਜਾਪਦਾ ਸੀ ਜਿਵੇਂ ਦੋਵੇਂ ਇਕ ਦੂਜੇ ਨਾਲ ਇਸ ਘਿਨਾਉਣੇ ਕਾਰਨਾਮੇ ਵਿਚ ਸ਼ਾਮਲ ਹੋ ਗਏ ਹੋਣ। ਭਾਵੇਂ ਇਸ ਯੁੱਧ ਵਿਚ ਸੈਂਕੜੇ ਹੀ ਮਰਜੀਵੜੇ ਸਿੰਘਾਂ ਸਮੇਤ ਭਾਈ ਜੀਵਨ ਸਿੰਘ (ਜੈਤਾ ਜੀ) ਅਤੇ ਭਾਈ ਉਦੇ ਸਿੰਘ ਸ਼ਹੀਦ ਹੋ ਗਏ ਪਰੰਤੂ ਦੁਸ਼ਮਣ ਦੇ ਦੰਦ ਖੱਟੇ ਕਰ ਦਿੱਤੇ। ਇਥੇ ਗੁਰੂ ਸਾਹਿਬ ਦੇ ਕਾਫਲੇ ਨਾਲੋਂ ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਵਿਛੜ ਗਏ। ਇਸ ਸਥਾਨ 'ਤੇ ਅੱਜਕਲ੍ਹ 'ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ' ਸੁਸ਼ੋਭਿਤ ਹੈ ਜਿਸ ਨੇ ਇਤਿਹਾਸ ਦੀ ਇਸ ਦਰਦਨਾਕ ਘਟਨਾ ਦੀ ਯਾਦ ਨੂੰ ਸੰਭਾਲ ਰੱਖਿਆ ਹੈ। ਉਪਰੰਤ ਸਰਸਾ ਪਾਰ ਕਰ ਕੇ ਗੁਰੂ ਜੀ ਨੇ ਇਕ ਦਿਨ ਰੋਪੜ ਦੇ ਕੋਲ ਨਿਹੰਗ ਖ਼ਾਨ ਦੀ ਗੜ੍ਹੀ ਵਿਚ ਬਿਤਾਇਆ। ਰਾਤ ਨੂੰ ਅੱਗੇ ਚਲ ਪਏ ਪਰ ਦੁਸ਼ਮਣ ਦੀਆਂ ਫੌਜਾਂ ਨੇ ਵੀ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਦਾਖ਼ਲ ਹੋ ਕੇ ਮੋਰਚਾਬੰਦੀ ਕਰ ਲਈ। ਉਨ੍ਹਾਂ ਦੇ ਨਾਲ ਦੋ ਵੱਡੇ ਸਾਹਿਬਜ਼ਾਦੇ ਤੇ ਪੰਜ ਪਿਆਰਿਆਂ ਸਮੇਤ ੪੦ ਕੁ ਸਿੰਘ ਸਨ। ਦੁਸ਼ਮਣ ਦੀ ਦਸ ਲੱਖ ਫੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਸਾਰਾ ਦਿਨ ਲੜਾਈ ਹੁੰਦੀ ਰਹੀ। ਸ਼ਾਮ ਤਕ ਗੁਰੂ ਜੀ ਕੋਲ ਸਾਰਾ ਗੋਲੀ ਸਿੱਕਾ ਖ਼ਤਮ ਹੋ ਗਿਆ। ਹੁਣ ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਲੜਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਆਪ ਵਾਰੋ-ਵਾਰੀ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਪੂਰੇ ਸ਼ਸਤਰ ਸਜਾ ਕੇ ਮੈਦਾਨ-ਏ-ਜੰਗ ਵਿਚ ਭੇਜਿਆ ਅਤੇ ਵੱਡੇ ਜੰਗਜੂ ਯੋਧਿਆਂ ਵਾਲੇ ਜੌਹਰ ਦਿਖਾਉਂਦਿਆਂ ਸਾਥੀ ਸਿੰਘਾਂ ਦੇ ਨਾਲ ਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਬੜੀ ਸੂਰਮਗਤੀ ਨਾਲ ਉਨ੍ਹਾਂ ਦੇ ਸਾਹਮਣੇ ਲੜਦੇ ਹੋਏ ਸ਼ਹੀਦ ਹੋ ਗਏ।

ਬਾਬਾ ਅਜੀਤ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਰੱਖਿਆ ਹੀ ਸੀ। ਬਾਬਾ ਜੁਝਾਰ ਸਿੰਘ ਤਾਂ ਅਜੇ ਕਿਸ਼ੋਰ ਅਵਸਥਾ ਵਿਚ ਸਨ। ਸਤਿਗੁਰੂ ਜੇਕਰ ਚਾਹੁੰਦੇ ਤਾਂ ਆਪਣੇ ਪੁੱਤਰਾਂ ਨੂੰ ਬਚਾਉਣ ਲਈ ਯਤਨ ਕਰ ਸਕਦੇ ਸਨ ਪਰੰਤੂ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਦੁਨਿਆਵੀ ਲੋਕ ਆਪਣੇ ਨਿੱਜੀ ਸੁਆਰਥਾਂ ਦੀ ਖ਼ਾਤਰ ਸਾਰੇ ਅਸੂਲ, ਸਿਧਾਂਤ ਅਤੇ ਕੌਮੀ ਹਿੱਤਾਂ ਨੂੰ ਵੀ ਕੁਰਬਾਨ ਕਰਨ ਤੋਂ ਨਹੀਂ ਝਿਜਕਦੇ। ਅਜਿਹੇ ਲੋਕਾਂ ਨੂੰ ਇਤਿਹਾਸ ਵਿਚ ਘਿਰਣਾ ਦੀਆਂ ਨਜ਼ਰਾਂ ਨਾਲ ਹੀ ਵੇਖਿਆ ਜਾਂਦਾ ਹੈ। ਗੁਰੂ ਜੀ ਲਈ ਸਿੰਘਾਂ ਅਤੇ ਪੁੱਤਰਾਂ ਵਿਚਕਾਰ ਕੋਈ ਅੰਤਰ ਨਹੀਂ ਸੀ। ਸਤਿਗੁਰੂ ਵੱਲੋਂ ਮੈਦਾਨ-ਏ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਉਣ ਲਈ ਕੀਤੀ ਤਿਆਰੀ ਅਤੇ ਸਤਿਗੁਰਾਂ ਵੱਲੋਂ ਰਹਿੰਦੇ ਮਹੱਤਵਪੂਰਨ ਪੰਥਕ ਕਾਰਜਾਂ ਦੀ ਪੂਰਤੀ ਨੂੰ ਮੁੱਖ ਰੱਖਦਿਆਂ ਪੰਜਾਂ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਸਤਿਗੁਰਾਂ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਲਈ ਕਿਹਾ ਗਿਆ। ਖਾਲਸੇ ਦਾ ਹੁਕਮ ਮੰਨਦਿਆਂ ਜਦੋਂ ਗੁਰੂ ਜੀ ਨੇ ਤਾੜੀ ਮਾਰ ਕੇ ਮੁਗ਼ਲਾਂ ਨੂੰ ਵੰਗਾਰ ਕੇ ਬਾਹਰ ਨੂੰ ਚਾਲੇ ਪਾਏ ਤਾਂ ਉਨ੍ਹਾਂ ਆਪਣੇ ਸਾਰੇ ਸ਼ਹੀਦ ਸਿੰਘਾਂ ਨੂੰ ਮੇਹਰ ਭਰੀ ਨਜ਼ਰ ਨਾਲ ਤੱਕਿਆ। ਉਨ੍ਹਾਂ ਦੀ ਨਜ਼ਰ ਵਿਚ ਸਾਹਿਬਜ਼ਾਦਿਆਂ ਅਤੇ ਸਿੰਘਾਂ ਵਿਚ ਕੋਈ ਅੰਤਰ ਨਹੀਂ ਹੈ। ਉਨ੍ਹਾਂ ਸਾਹਮਣੇ ਚੋਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਪਾਵਨ ਫ਼ਰਮਾਨ ਸੀ:

*ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥* *(ਪੰਨਾ ੬੪੮)*

ਕਰਬਲਾ ਦੀ ਜੰਗ ਅਤੇ ਚਮਕੌਰ ਦੀ ਜੰਗ ਵਿਚ ਇਕ ਵੱਡਾ ਅੰਤਰ ਸੀ। ਕਰਬਲਾ ਦੀ ਜੰਗ ਵਿਚ ਦੋਵੇਂ ਫੌਜਾਂ ਬਰਾਬਰ ਦੀਆਂ ਸਨ। ਇਸ ਦੇ ਮੁਕਾਬਲੇ 'ਤੇ ਚਮਕੌਰ ਦੀ ਜੰਗ ਦੁਨੀਆਂ ਦੀ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਸ ਤਰ੍ਹਾਂ ਦੀ ਅਸਾਵੀਂ ਜੰਗ ਦੀਆਂ ਮਿਸਾਲਾਂ ਸਿੱਖ ਇਤਿਹਾਸ ਵਿਚ ਤਾਂ ਕੁਝ ਹੋਰ ਵੀ ਮਿਲਦੀਆਂ ਹਨ, ਪਰ ਬਾਕੀ ਕੌਮਾਂ ਦੇ ਇਤਿਹਾਸ ਵਿਚ ਸ਼ਾਇਦ ਨਹੀਂ ਦੇ ਬਰਾਬਰ ਹਨ। ਇਸ ਜੰਗ ਦਾ ਜ਼ਿਕਰ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਕਿ ਭੁੱਖੇ-ਭਾਣੇ ੪੦ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ 'ਤੇ ੧੦ ਲੱਖ ਦਾ ਲਸ਼ਕਰ ਅਚਾਨਕ ਟੁੱਟ ਪਵੇ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ॥*
*ਕਿ ਦਹ ਲੱਕ ਬਿਆਯਦ ਬਰੋ ਬੇਖਬਰ॥* *(ਜ਼ਫਰਨਾਮਾ)*

ਚਮਕੌਰ ਦੀ ਧਰਤੀ ਚਮਕੌਰ ਸਾਹਿਬ ਬਣ ਗਈ ਅਤੇ ਇਥੇ ਸਾਕਾ ਚਮਕੌਰ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਕਤਲਗੜ੍ਹ ਸਾਹਿਬ, ਗੁਰਦੁਆਰਾ ਕੱਚੀ ਗੜ੍ਹੀ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਤਾੜੀ ਸਾਹਿਬ ਅਤੇ ਗੁਰਦੁਆਰਾ ਰਣਜੀਤਗੜ੍ਹ ਸਾਹਿਬ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਗੁਰੂ-ਘਰ ਦਾ ਰਸੋਈਆ

ਗੰਗੂ ਮਿਲ ਗਿਆ। ਇਹ ਉਨ੍ਹਾਂ ਨੂੰ ਮੋਰਿੰਡੇ ਕੋਲ ਪਿੰਡ ਸਹੇੜੀ ਆਪਣੇ ਘਰ ਲੈ ਗਿਆ। ਘਰ ਜਾ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਮੋਰਿੰਡੇ ਦੇ ਥਾਣੇਦਾਰ ਨੂੰ ਖ਼ਬਰ ਦੇ ਕੇ ਬੱਚਿਆਂ ਅਤੇ ਮਾਤਾ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੋਰਿੰਡੇ ਦੇ ਥਾਣੇਦਾਰ ਨੇ ਮਾਤਾ ਜੀ ਤੇ ਬੱਚਿਆਂ ਨੂੰ ੯ ਦਸੰਬਰ, ੧੭੦੪ (੧੦ ਪੋਹ ਸੰਮਤ ੧੭੬੧ ਬਿਕ੍ਰਮੀ) ਨੂੰ ਸੂਬਾ ਸਰਹਿੰਦ ਦੇ ਹਵਾਲੇ ਕਰ ਦਿੱਤਾ। ਗੰਗਾ ਰਾਮ ਦਸਮੇਸ਼ ਜੀ ਦੇ ਗ੍ਰਹਿ ਵਿਖੇ ਕਈ ਸਾਲਾਂ ਤੋਂ ਰਸੋਈਏ ਦੀ ਸੇਵਾ ਕਰਦਾ ਰਿਹਾ ਸੀ ਅਤੇ ਵਿਸ਼ਵਾਸਪਾਤਰ ਵੀ ਸੀ। ਅਸਲ ਵਿਚ ਇਕ ਲੰਮੇ ਸਮੇਂ ਤੀਕ ਪਰਿਵਾਰਕ ਮੈਂਬਰ ਅਤੇ ਪੂਰੇ ਵਿਸ਼ਵਾਸਪਾਤਰ ਵਜੋਂ ਵਿਚਰਨ ਵਾਲੇ ਮਨੁੱਖ ਵੱਲੋਂ ਧਨ ਦੀ ਖ਼ਾਤਰ ਬੇਈਮਾਨ ਹੋ ਜਾਣ ਦੀ ਘਟਨਾ ਕਾਰਨ ਹੀ ਗੰਗਾ ਰਾਮ ਨੂੰ ਗੰਗੂ ਕਹਿ ਕੇ ਨਫ਼ਰਤ ਨਾਲ ਵੇਖਿਆ ਜਾਂਦਾ ਹੈ। ਇਸ ਤਰ੍ਹਾਂ ਉਹ ਬੇਵਫ਼ਾ, ਵਿਸ਼ਵਾਸਘਾਤੀ ਅਤੇ ਬੇਈਮਾਨ ਹੋ ਨਿਬੜਿਆ। ਇਕ ਵਿਸ਼ਵਾਸਪਾਤਰ ਵਿਅਕਤੀ ਵੱਲੋਂ ਇਸ ਤਰ੍ਹਾਂ ਦਾ ਵਿਸ਼ਵਾਸਘਾਤ ਹੀ ਦੁਖਾਂਤ ਨੂੰ ਹੋਰ ਗਹਿਰਾ ਅਤੇ ਦੁਖਦਾਇਕ ਬਣਾ ਦਿੰਦਾ ਹੈ। ਪਰੰਤੂ ਇਹ ਉਸ ਦਾ ਨਿੱਜੀ ਕਿਰਦਾਰ ਸੀ, ਇਸ ਨਿੰਦਣਯੋਗ ਕਾਰਵਾਈ ਕਾਰਨ ਸਾਰੀ ਬ੍ਰਾਹਮਣ ਜਾਤੀ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ।

ਉਸ ਰਾਤ ਉਨ੍ਹਾਂ ਨੂੰ ਕਿਲ੍ਹੇ ਦੇ ਠੰਡੇ ਬੁਰਜ ਵਿਚ ਰੱਖਿਆ ਗਿਆ। ਪੋਹ ਦੀ ਠੰਡੀ ਰਾਤ ਭੁੱਖੇ-ਭਾਣੇ ਦਾਦੀ ਅਤੇ ਨਿੱਕੇ-ਨਿੱਕੇ ਸੋਹਲ ਕਲੀਆਂ ਵਰਗੇ ਪੋਤਰੇ। ਇਸ ਤੋਂ ਵੱਡਾ ਅਤੇ ਕਠਿਨ ਇਮਤਿਹਾਨ ਸ਼ਾਇਦ ਹੀ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਨੂੰ ਪਾਸ ਕਰਨਾ ਪਿਆ ਹੋਵੇ। ਰਾਜ ਦੀ ਸਹਿਮ ਅਤੇ ਸਖ਼ਤੀ ਦੇ ਬਾਵਜੂਦ ਭਾਈ ਮੋਤੀ ਰਾਮ ਮਹਿਰਾ ਨੇ ਭਾਰੀ ਜ਼ੋਖਮ ਉਠਾ ਕੇ ਇਨ੍ਹਾਂ ਨਿਰਭੈ ਅਤੇ ਨਿਰਵੈਰ ਸੂਰਬੀਰਾਂ ਦੀ ਦੁੱਧ-ਪਾਣੀ ਨਾਲ ਸੇਵਾ ਕੀਤੀ। ਜਿਸ ਦੇ ਨਤੀਜੇ ਵਜੋਂ ਬਾਅਦ ਵਿਚ ਭਾਈ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਵਾਰ ਸ਼ਾਹੀ ਹੁਕਮ ਅਨੁਸਾਰ ਕੋਹਲੂ ਥਾਈਂ ਪੀੜ ਕੇ ਸ਼ਹੀਦ ਕਰ ਦਿੱਤਾ ਗਿਆ। ਦੂਜੇ ਦਿਨ ਬੱਚਿਆਂ ਨੂੰ ਸੂਬਾ ਸਰਹਿੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਕਚਹਿਰੀ ਵਿਚ ਬੱਚਿਆਂ ਨੂੰ ਦੀਨ-ਏ-ਮੁਹੰਮਦੀ ਕਬੂਲ ਕਰਨ ਲਈ ਲਾਲਚ ਦੇਣ ਤੇ ਡਰਾਉਣ-ਧਮਕਾਉਣ ਦੇ ਯਤਨ ਕੀਤੇ ਗਏ। ਉਨ੍ਹਾਂ ਨੂੰ ਝੂਠ ਵੀ ਬੋਲਿਆ ਗਿਆ ਕਿ ਤੁਹਾਡਾ ਪਿਤਾ ਮਾਰਿਆ ਗਿਆ ਹੈ, ਹੁਣ ਤੁਸੀਂ ਕਿੱਥੇ ਜਾਓਗੇ। ਬੱਚਿਆਂ ਨੇ ਸੂਬਾ ਸਰਹਿੰਦ ਨੂੰ ਆਪਣਾ ਧਰਮ ਛੱਡਣ ਤੋਂ ਦਲੇਰੀ ਨਾਲ ਇਨਕਾਰ ਕਰ ਦਿੱਤਾ। ਵਜ਼ੀਰ ਖ਼ਾਨ ਨੇ ਕਾਜ਼ੀ ਦੀ ਰਾਇ ਲਈ ਕਿ ਇਨ੍ਹਾਂ ਬੱਚਿਆਂ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ। ਕਾਜ਼ੀ ਨੇ ਕਿਹਾ ਕਿ ਇਸਲਾਮ ਵਿਚ ਬੱਚਿਆਂ ਨੂੰ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਹੈ। ਵਜ਼ੀਰ ਖ਼ਾਨ ਵੀ ਕਿਸੇ ਹੱਦ ਤਕ ਬੱਚਿਆਂ ਦੇ ਕਤਲ ਦਾ ਕਲੰਕ ਆਪਣੇ ਮੱਥੇ 'ਤੇ ਲਾਉਣ ਤੋਂ ਬਚਣਾ ਚਾਹੁੰਦਾ ਸੀ। ਹੁਣ ਉਸ ਨੇ ਨਵਾਬ ਮਲੇਰਕੋਟਲਾ ਨੂੰ ਕਿਹਾ ਕਿ ਉਹ ਚਾਹੇ ਤਾਂ ਆਪਣੀ ਮਰਜ਼ੀ ਅਨੁਸਾਰ ਇਨ੍ਹਾਂ

ਬੱਚਿਆਂ ਨੂੰ ਸਜ਼ਾ ਦੇ ਕੇ ਆਪਣੇ ਭਰਾ ਦਾ ਬਦਲਾ ਲੈ ਸਕਦਾ ਹੈ। ਨਵਾਬ ਮਲੇਰਕੋਟਲਾ ਮੁਹੰਮਦ ਸ਼ੇਰ ਖ਼ਾਨ ਨੇ ਅੱਗੋਂ ਕਿਹਾ ਕਿ ਮੇਰਾ ਭਰਾ ਜੰਗ ਵਿਚ ਮਾਰਿਆ ਗਿਆ ਸੀ, ਮੈਂ ਇਨ੍ਹਾਂ ਸ਼ੀਰਖੋਰ ਬੱਚਿਆਂ ਤੋਂ ਕੋਈ ਬਦਲਾ ਨਹੀਂ ਲੈਣਾ ਚਾਹੁੰਦਾ। 'ਅੱਲ੍ਹਾ ਯਾਰ ਖਾਂ ਜੋਗੀ' ਦੇ ਸ਼ਬਦਾਂ ਵਿਚ:

*ਬਦਲਾ ਹੀ ਲੇਨਾ ਹੋਗਾ ਤੋ ਲੇਂਗੇ ਬਾਪ ਸੇ।*
*ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ।*

ਕਾਜ਼ੀ ਅਤੇ ਸ਼ੇਰ ਖ਼ਾਨ ਦੇ ਇਸੇ ਤਰ੍ਹਾਂ ਦੇ ਰਵੱਈਏ ਨੂੰ ਵੇਖਦੇ ਹੋਏ ਵਜ਼ੀਰ ਖ਼ਾਨ ਦੇ ਮਨ ਵਿਚ ਨਰਮੀ ਆਉਣ ਲੱਗੀ ਸੀ, ਪਰ ਦੀਵਾਨ ਸੁੱਚਾ ਨੰਦ ਇਹ ਨਹੀਂ ਸੀ ਚਾਹੁੰਦਾ ਕਿ ਸਾਹਿਬਜ਼ਾਦਿਆਂ ਨੂੰ ਛੱਡਿਆ ਜਾਵੇ। ਇਤਿਹਾਸਕ ਹਵਾਲਿਆਂ ਅਨੁਸਾਰ ਉਸ ਨੇ ਇਕ ਸ਼ੈਤਾਨ ਵਾਂਗ ਸਾਹਿਬਜ਼ਾਦਿਆਂ ਨੂੰ ਕੁਝ ਅਜਿਹੇ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਤੋਂ ਉਨ੍ਹਾਂ ਨੂੰ ਬਾਗ਼ੀ ਸਿੱਧ ਕੀਤਾ ਜਾਵੇ। ਸਾਹਿਬਜ਼ਾਦਿਆਂ ਨੇ ਠੋਕ ਕੇ ਜਵਾਬ ਦਿੱਤਾ: "ਹਮਰੇ ਵੰਸ ਰੀਤ ਇਮ ਆਈ। ਪ੍ਰਾਣ ਜਾਏਂ ਪਰ ਧਰਮ ਨ ਜਾਈ।" ਉਸ ਨੇ ਵਜ਼ੀਰ ਖ਼ਾਨ ਨੂੰ ਵੀ ਉਕਸਾਇਆ ਕਿ ਇਨ੍ਹਾਂ ਬੱਚਿਆਂ ਨੂੰ ਛੱਡਣਾ ਸਿਆਣਪ ਨਹੀਂ ਹੋਵੇਗੀ। ਕਿਉਂਕਿ ਇਹ ਬਾਗ਼ੀ ਪਿਤਾ ਦੇ ਬਾਗ਼ੀ ਪੁੱਤਰ ਹਨ ਅਤੇ ਵੱਡੇ ਹੋ ਕੇ ਮੁਗ਼ਲੀਆ ਸਲਤਨਤ ਲਈ ਖ਼ਤਰਾ ਬਣ ਜਾਣਗੇ। ਸੁੱਚਾ ਨੰਦ ਦੀਆਂ ਉਕਸਾਊ ਦਲੀਲਾਂ ਸੁਣ ਕੇ ਵਜ਼ੀਰ ਖ਼ਾਨ ਨੇ ਵੀ ਬੱਚਿਆਂ ਨੂੰ ਸਜ਼ਾ ਦੇਣ ਦਾ ਮਨ ਬਣਾ ਲਿਆ। ਕਾਜ਼ੀ ਤੋਂ ਫਿਰ ਪੁੱਛਿਆ। ਇਸ ਵਾਰ ਕਾਜ਼ੀ ਨੇ ਮਾਲਕਾਂ ਦੀ ਮਰਜ਼ੀ ਅਨੁਸਾਰ ਪਰੰਤੂ ਕੁਰਾਨ ਸ਼ਰੀਫ ਦੀਆਂ ਸਿੱਖਿਆਵਾਂ ਤੋਂ ਉਲਟ ਦੋਹਾਂ ਬੱਚਿਆਂ ਨੂੰ ਕੰਧਾਂ ਵਿਚ ਚਿਣੇ ਜਾਣ ਦਾ ਫਤਵਾ ਦੇ ਦਿੱਤਾ। ਬੱਚਿਆਂ ਨੂੰ ਕੰਧਾਂ ਵਿਚ ਚਿਣਿਆ ਗਿਆ। ਕੰਧ ਜਦੋਂ ਮੋਢਿਆਂ ਤਕ ਆਈ ਤਾਂ ਡਿੱਗ ਗਈ ਸੀ। ਬੱਚਿਆਂ ਦੇ ਫੁੱਲਾਂ ਵਰਗੇ ਸਰੀਰ ਬੇਹੋਸ਼ ਹੋ ਗਏ ਸਨ।

ਹੁਣ ਬੱਚਿਆਂ ਨੂੰ ਜ਼ਿਬਹ ਕਰਨ ਦਾ ਹੁਕਮ ਸੁਣਾਇਆ ਗਿਆ। ਸਮਾਣਾ ਦੇ ਦੋ ਜਲਾਦਾਂ ਸ਼ਾਸ਼ਲ ਬੇਗ ਅਤੇ ਬਾਛਲ ਬੇਗ ਨੇ ਦੋਵਾਂ ਬੱਚਿਆਂ ਨੂੰ ਗੋਡੇ ਹੇਠ ਦੇ ਕੇ ਸੀਸ ਧੜ ਤੋਂ ਅਲੱਗ ਕਰ ਦਿੱਤੇ। ਦੁਨੀਆਂ ਦੀ ਇਹ ਅਜੀਮ, ਨਿਵੇਕਲੀ, ਲਾਮਿਸਾਲ, ਦਿਲ-ਕੰਬਾਊ ਅਤੇ ਇਤਿਹਾਸਕ ਸ਼ਹੀਦੀ ਨਾਨਕਸ਼ਾਹੀ ਕੈਲੰਡਰ ਅਨੁਸਾਰ ੧੩ ਪੋਹ, ਸੰਮਤ ਨਾਨਕਸ਼ਾਹੀ ੨੩੫ (੧੨ ਦਸੰਬਰ ੧੭੦੪ ਈ.) ਨੂੰ ਹੋਈ। ਇਸ ਅਲੌਕਿਕ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ ਅਤੇ ਦੁਨੀਆਂ ਨੂੰ ਅਸਚਰਜਤਾ ਵਿਚ ਪਾ ਦਿੱਤਾ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਸਿੱਖ ਕੌਮ ਅਤੇ ਭਾਰਤ ਦਾ ਸੀਸ ਉੱਚਾ ਕਰ ਦਿੱਤਾ। ਸਾਹਿਬਜ਼ਾਦਿਆਂ ਦੀ ਸ਼ਹੀਦੀ ਮਹਿਜ਼ ਸ਼ਹੀਦੀ ਨਹੀਂ ਸਗੋਂ ਇਸ ਤੋਂ ਵੀ ਬਹੁਤ ਵੱਧ ਸੀ। ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਭਰਮਾਉਣ ਦਾ ਯਤਨ ਕੀਤਾ ਗਿਆ ਸੀ। ਕਈ ਵਾਰ ਮੌਤ ਦੇ

ਭੈਅ ਵਿੱਚੋਂ ਲੰਘਾਇਆ ਗਿਆ ਸੀ ਅਤੇ ਤੜਫਾ-ਤੜਫਾ ਕੇ ਸ਼ਹੀਦ ਕੀਤਾ ਗਿਆ ਸੀ। ਇਹ ਸਾਰਾ ਤਸ਼ੱਦਦ ਉਨ੍ਹਾਂ ਨੇ ਕਿਵੇਂ ਬਰਦਾਸ਼ਤ ਕੀਤਾ, ਇਸ ਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਉਨ੍ਹਾਂ ਨੇ ਜਬਰ ਦਾ ਮੂੰਹ ਮੋੜ ਕੇ ਦਸਾਂ ਪਾਤਸ਼ਾਹੀਆਂ, ਦੇਸ਼ ਅਤੇ ਕੌਮ ਦੀ ਸ਼ਾਨ ਨੂੰ ਕਾਇਮ ਹੀ ਨਹੀਂ ਰੱਖਿਆ ਸਗੋਂ ਉੱਚਾ ਚੁੱਕਿਆ ਅਤੇ ਖਾਲਸਾ ਪੰਥ ਨੂੰ ਲਾਸਾਨੀ ਅਤੇ ਇਤਿਹਾਸਕ ਫ਼ਤਹਿ ਦਿਵਾਈ। ਇਸ ਸ਼ਹੀਦੀ ਸਬੰਧੀ ਅਲਾਮਾ ਇਕਬਾਲ, ਮੁਗ਼ਲ ਤਾਨਾਸ਼ਾਹਾਂ ਅਤੇ ਦੀਨ-ਏ-ਮੁਹੰਮਦੀ ਦੇ ਠੇਕੇਦਾਰਾਂ ਨੂੰ ਇਉਂ ਫਿਟਕਾਰ ਪਾਉਂਦੇ ਲਿਖਦੇ ਹਨ:

*ਕਤਲ-ਏ-ਮਾਸੂਮ ਕਰਤੇ ਹੋ ਔਰ ਇਸੇ ਇਨਸਾਫ-ਏ ਖ਼ੁਦਾ ਕਹਤੇ ਹੋ।*
*ਕਿਆ ਇਸੀ ਕੋ ਦੀਨ-ਏ-ਮੁਹੰਮਦ ਕਹਤੇ ਹੋ।*

ਗੁਰੂ ਜੀ ਦੇ ਬੱਚਿਆਂ ਨੂੰ ਇਸ ਮਕਸਦ ਨਾਲ ਕਤਲ ਕੀਤਾ ਗਿਆ ਸੀ ਕਿ ਗੁਰਮਤਿ ਦਾ ਦੀਪਕ ਇਸ ਜਗਤ ਵਿੱਚੋਂ ਬੁਝ ਜਾਵੇਗਾ ਪਰ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਗੁਰਮਤਿ ਦੀ ਅਖੰਡ ਜੋਤੀ ਤਾਂ ਖਾਲਸੇ ਦੇ ਦਿਲਾਂ ਵਿਚ ਪ੍ਰਵੇਸ਼ ਕਰ ਚੁੱਕੀ ਸੀ। ਸ਼ਹੀਦੀ ਉਪਰੰਤ ਪ੍ਰਚੰਡ ਹੋਈ ਇਸ ਜੋਤੀ ਨੇ ਉੱਤਰੀ ਭਾਰਤ ਵਿਚ ਭਾਂਬੜ ਬਾਲ ਦਿੱਤੇ ਜਿਸ ਵਿਚ ਮੁਗ਼ਲੀਆ ਸਲਤਨਤ ਅੰਤ ਤਬਾਹ ਹੋ ਗਈ।

ਇਸ ਜਗ੍ਹਾ ਉੱਤੇ ਅੱਜਕਲ੍ਹ 'ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ' ਸੁਸ਼ੋਭਿਤ ਹੈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਮਾਤਾ ਗੁਜਰੀ ਜੀ ਨੇ ਅਕਾਲ ਪੁਰਖ ਦਾ ਧਿਆਨ ਧਰਿਆ ਅਤੇ ਆਪਣੇ ਪ੍ਰਾਣ ਤਿਆਗ ਕੇ ਸ਼ਹੀਦੀ ਪਾ ਲਈ। ਭਾਰਤ ਅਤੇ ਸਿੱਖ ਕੌਮ ਦੇ ਇਤਿਹਾਸ ਵਿਚ ਸੱਚ, ਹੱਕ, ਧਰਮ, ਮਨੁੱਖੀ ਅਧਿਕਾਰ ਅਤੇ ਰਾਸ਼ਟਰੀ ਗੌਰਵ ਲਈ ਕਿਸੇ ਇਸਤਰੀ ਦੀ ਇਹ ਪਹਿਲੀ ਸ਼ਹੀਦੀ ਸੀ।

ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੀਨਾ ਕਾਂਗੜ ਦੀ ਧਰਤੀ ਤੋਂ ਲਿਖੇ ਅਤੇ ਭੇਜੇ 'ਜ਼ਫ਼ਰਨਾਮੇ' ਵਿਚ ਲਿਖਿਆ ਸੀ ਕਿ ਕੀ ਹੋਇਆ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ, ਮੇਰਾ ਪੰਜਵਾਂ ਪੁੱਤਰ ਖਾਲਸਾ ਤਾਂ ਅਜੇ ਜ਼ਿੰਦਾ ਹੈ ਜੋ ਕਿ ਫਨੀਅਰ ਨਾਗ ਹੈ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ॥*

ਸਾਹਿਬਜ਼ਾਦਿਆਂ ਨੇ ਗੁਰੂ-ਘਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਵਕਤ ਦੀ ਹੈਰਤਅੰਗੇਜ਼ੀ ਅਤੇ ਰਾਜ ਦੀ ਸ਼ਕਤੀ ਦੀ ਦਰਿੰਦਗੀ ਦੀ ਇੰਤਹਾ! ਸੂਬਾ ਸਰਹਿੰਦ ਨੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਜਗ੍ਹਾ ਦੇਣ ਲਈ ਸ਼ਰਤ ਰੱਖ ਦਿੱਤੀ। ਜਿਸ ਅਨੁਸਾਰ ਸੂਬਾ ਸਰਹਿੰਦ ਦੇ ਅਹਿਮ ਅਹਿਲਕਾਰ ਪਰੰਤੂ ਗੁਰੂ-ਘਰ ਦੇ ਸ਼ਰਧਾਲੂ ਦੀਵਾਨ ਟੋਡਰ ਮੱਲ ਨੇ ਧਨ ਇਕੱਠਾ ਕਰ ਕੇ ਖੜ੍ਹੀਆਂ ਅਸ਼ਰਫੀਆਂ ਰੱਖ ਕੇ ਸਸਕਾਰ ਲਈ ਜ਼ਮੀਨ ਖ਼ਰੀਦ ਕੇ ਤਿੰਨਾਂ ਸ਼ਹੀਦਾਂ

ਦਾ ਸਸਕਾਰ ਕਰ ਦਿੱਤਾ। ਇਥੇ ਅੱਜਕਲ੍ਹ 'ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ' ਸੁਸ਼ੋਭਿਤ ਹੈ। ਕੁਝ ਸਮਾਂ ਬਾਅਦ ਬਾਦਸ਼ਾਹ ਫਰੁਖ਼ਸੀਅਰ ਨੂੰ ਜਦੋਂ ਦੀਵਾਨ ਟੋਡਰ ਮੱਲ ਦੀ ਕਾਰਵਾਈ ਬਾਰੇ ਜਾਣਕਾਰੀ ਮਿਲੀ ਤਾਂ ਉਸ ਨੇ ਕਿਹਾ ਕਿ ਇਹ ਦੀਵਾਨ ਮੁਗ਼ਲ ਰਾਜ ਦਾ ਵਫ਼ਾਦਾਰ ਨਹੀਂ ਬਣ ਸਕਿਆ ਸਗੋਂ 'ਗੁਰੂ ਗੋਬਿੰਦ ਸਿੰਘ' ਦਾ ਵਫ਼ਾਦਾਰ ਹੈ। ਬਾਦਸ਼ਾਹ ਦੇ ਹੁਕਮ ਅਨੁਸਾਰ ਦੀਵਾਨ ਟੋਡਰ ਮੱਲ ਨੂੰ ਵੀ ਸਮੇਤ ਪਰਵਾਰ ਕੋਹਲੂ ਥਾਈਂ ਪੀੜ ਕੇ ਸ਼ਹੀਦ ਕਰ ਦਿੱਤਾ ਗਿਆ। ਬਿਨਾਂ ਸ਼ੱਕ ਦੀਵਾਨ ਟੋਡਰ ਮੱਲ ਪੰਥ ਦਾ ਅਨਮੋਲ ਹੀਰਾ ਸੀ, ਗੁਰੂ-ਘਰ ਦਾ ਅਨਿੰਨ ਸੇਵਕ ਸੀ, ਰੱਬ ਦਾ ਪਿਆਰਾ ਸੀ, ਹੱਕ ਅਤੇ ਸੱਚ ਦਾ ਪਹਿਰੇਦਾਰ ਸੀ। ਇਹ ਦੋਵੇਂ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਕੌਮ ਦੇ 'ਪੰਥ ਰਤਨ' ਹਨ। ਮੁਗ਼ਲ ਸਰਕਾਰ ਦੇ ਅਹਿਮ ਅਹਿਲਕਾਰ ਦੀਵਾਨ ਟੋਡਰ ਮੱਲ ਅਤੇ ਗੁਰੂ-ਘਰ ਦੇ ਰਸੋਈਏ ਗੰਗਾ ਰਾਮ ਦਾ ਕਿਰਦਾਰ ਸਮਝਣਯੋਗ ਹੈ। ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਦੋਹਾਂ ਨੇ, ਆਪਣੇ ਧਰਮ ਅਤੇ ਇਖ਼ਲਾਕ ਵਿਚ ਪਰਪੱਕ ਰਹਿੰਦਿਆਂ, ਸਮੇਤ ਪਰਵਾਰ ਜਾਨ ਅਤੇ ਜਹਾਨ ਕੁਰਬਾਨ ਕਰ ਦਿੱਤੇ ਪਰੰਤੂ ਗੰਗਾ ਰਾਮ ਨੇ ਜਹਾਨ ਵਿਚ ਜੀਵਨ ਦੀ ਖੁਸ਼ਹਾਲੀ ਹਿੱਤ ਧਨ ਦੀ ਖ਼ਾਤਰ ਧਰਮ ਅਤੇ ਇਖ਼ਲਾਕ ਕੁਰਬਾਨ ਕਰ ਦਿੱਤੇ। ਇਨ੍ਹਾਂ ਦੇ ਕਿਰਦਾਰ ਤੋਂ ਬਹੁਤ ਵੱਡਾ ਸਬਕ ਸਿੱਖਣਯੋਗ ਹੈ।

ਤਕਰੀਬਨ ਸਾਢੇ ਪੰਜ ਸਾਲ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਚੱਪੜਚਿੜੀ ਦੇ ਮੈਦਾਨ ਵਿਚ ਸੂਬਾ ਸਰਹਿੰਦ ਨੂੰ ਮਾਰ ਕੇ ਸਰਹਿੰਦ ਨੂੰ ੧੨ ਮਈ, ੧੭੧੦ ਨੂੰ ਫਤਹਿ ਕੀਤਾ ਅਤੇ ੧੪ ਮਈ ਨੂੰ ਬਾਬਾ ਬਾਜ ਸਿੰਘ ਅਤੇ ਬਾਬਾ ਆਲੀ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨੀਯਤ ਕਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ੯ ਜੂਨ ੧੭੧੬ ਨੂੰ ਸ਼ਹੀਦੀ ਪਾ ਜਾਣ ਉਪਰੰਤ ਸਰਹਿੰਦ ਮੁੜ ਮੁਗ਼ਲਾਂ ਦੇ ਕਬਜ਼ੇ ਹੇਠ ਆ ਗਿਆ। ੧ ਜਨਵਰੀ, ੧੭੬੪ ਵਿਚ ਸਿੱਖ ਮਿਸਲਾਂ ਨੇ ਬਾਬਾ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੰਘਾਂ ਨੇ ਸਰਹਿੰਦ ਨੂੰ ਫਤਹਿ ਕੀਤਾ। ਇਸ ਲੜਾਈ ਵਿਚ ਸੂਬੇਦਾਰ ਜੈਨ ਖਾਨ ਮਾਰਿਆ ਗਿਆ। ਨਾਲ ਹੀ ਉਸ ਦੇ ਦੋਵੇਂ ਜਰਨੈਲ ਸੈਦ ਖਾਂ ਅਤੇ ਯਾਰ ਮੁਹੰਮਦ ਖ਼ਾਂ ਵੀ ਮਾਰੇ ਗਏ। ਅਫ਼ਗਾਨ ਫੌਜਾਂ ਹਾਰ ਖਾ ਕੇ ਭੱਜ ਨਿਕਲੀਆਂ। ਇਸ ਉਪਰੰਤ ਸਿੰਘ ਫੌਜਾਂ ਨੇ ਸਰਹਿੰਦ ਦਾ ਕਿਲ੍ਹਾ, ਜੋ ਮੁਗ਼ਲ ਰਾਜ ਸ਼ਕਤੀ ਦਾ ਚਿੰਨ੍ਹ ਸੀ, ਨੂੰ ਮਿੱਟੀ ਵਿਚ ਮਿਲਾ ਕੇ ਉਥੇ ਖੋਤਿਆਂ ਨਾਲ ਹਲ ਚਲਾਇਆ ਗਿਆ। ਸਿੰਘਾਂ ਨੇ "ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ" ਅਨੁਸਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਦਾ ਬਦਲਾ ਲੈ ਕੇ ਦਰਿੰਦਿਆਂ ਨਾਲ ਹਿਸਾਬ ਚੁਕਤਾ ਕੀਤਾ ਅਤੇ ਇਤਿਹਾਸ ਵਿਚ ਇਕ ਹੋਰ ਸੁਨਹਿਰੀ ਪੰਨਾ ਜੋੜ ਦਿੱਤਾ। ਖਾਲਸਾ ਪੰਥ ਅਤੇ ਦੇਸ਼ ਵਾਸੀ ਉਨ੍ਹਾਂ ਮਹਾਨ ਆਤਮਾਵਾਂ—ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਸ਼ਹੀਦੀ ਸਾਕੇ ਦੀ ਸਾਲਾਨਾ ਯਾਦ ਸਤਿਕਾਰ ਅਤੇ ਪੂਰਨ ਸ਼ਰਧਾ

ਸਹਿਤ ਹਰ ਸਾਲ ਮਨਾਉਂਦੇ ਹਨ। ਹਰ ਰੋਜ਼ ਸੈਂਕੜੇ ਅਤੇ ਤਿੰਨ ਦਿਨਾਂ ਸਾਲਾਨਾ ਸ਼ਹੀਦੀ ਜੋੜ-ਮੇਲੇ ਸਮੇਂ ਲੱਖਾਂ ਸ਼ਰਧਾਲੂ ਦੇਸ਼-ਪ੍ਰਦੇਸ ਅਤੇ ਵਿਦੇਸ਼ ਤੋਂ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਨ ਲਈ ਆਉਂਦੇ ਹਨ। ਉਨ੍ਹਾਂ ਮਹਾਨ ਹਸਤੀਆਂ ਦੇ ਚਰਨਾਂ ਵਿਚ ਅਸੀਂ ਇਹੋ ਵੱਡੀ ਭੇਟਾ ਰੱਖ ਸਕਦੇ ਹਾਂ ਕਿ ਉਨ੍ਹਾਂ ਦੀ ਮਹਾਨਤਾ ਨੂੰ ਸਮਝੀਏ ਉਨ੍ਹਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕਰੀਏ ਅਤੇ ਸਿੱਖੀ ਆਦਰਸ਼ਾਂ 'ਤੇ ਪਹਿਰਾ ਦੇਣ ਦਾ ਪ੍ਰਣ ਕਰੀਏ। ਉਨ੍ਹਾਂ ਨੇ ਜਿਸ ਤਰ੍ਹਾਂ ਦੇ ਸਮਾਜ ਦੀ ਉਸਾਰੀ ਕਰਨ ਲਈ ਲੜਦਿਆਂ ਸ਼ਹੀਦੀ ਪਾਈ ਅਤੇ ਆਪਣੇ-ਆਪ ਨੂੰ ਕੰਧਾਂ ਵਿਚ ਚਿਣਵਾਇਆ, ਉਸ ਸਮਾਜ ਦੀ ਸਥਾਪਤੀ ਲਈ ਹਰ ਸੰਭਵ ਯਤਨ ਕਰੀਏ। ਸਾਨੂੰ ਆਪਣੇ ਸਮਾਜ ਵਿੱਚੋਂ ਨਿੱਜ-ਪ੍ਰਸਤੀ, ਕੁਨਬਾ-ਪਰਵਰੀ ਅਤੇ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੀ ਸਖ਼ਤ ਲੋੜ ਹੈ। ਪਤਿਤਪੁਣਾ, ਮਾਦਾ ਭਰੂਣ ਹੱਤਿਆ, ਨਸ਼ਾਖੋਰੀ, ਅਸ਼ਲੀਲਤਾ, ਨੰਗੇਜ਼ਵਾਦ ਅਤੇ ਦਹੇਜ਼ ਵਰਗੀਆਂ ਕੁਰੀਤੀਆਂ ਨੂੰ ਉਖਾੜ ਦੇਣਾ ਚਾਹੀਦਾ ਹੈ। ਖੰਡੇ-ਬਾਟੇ ਦੀ ਪਾਹੁਲ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ ਚਾਹੀਦਾ ਹੈ।

ਚਾਰੇ ਸਾਹਿਬਜ਼ਾਦਿਆਂ ਦੀ ਲਾਮਿਸਾਲ ਸ਼ਹੀਦੀ ਨੂੰ ਯਾਦ ਕਰਦਿਆਂ ਜਦੋਂ ਆਪਣੇ ਆਲੇ-ਦੁਆਲੇ ਵੱਲ ਝਾਤ ਮਾਰਦੇ ਹਾਂ ਅਤੇ ਸਿੱਖ ਕੌਮ ਅੰਦਰ ਆ ਚੁੱਕੇ ਘੋਰ ਨਿਘਾਰ ਨੂੰ ਮਹਿਸੂਸ ਕਰਦੇ ਹਾਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਕੀ ਅਸੀਂ ਸੋਚਾਂਗੇ ਕਿ ਅਸੀਂ ਕਿਧਰ ਨੂੰ ਜਾ ਰਹੇ ਹਾਂ? ਸਤਿਗੁਰੂ ਨੇ ਆਪਣੇ ਲਖਤ-ਏ-ਜਿਗਰ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕੇ ਸਿੱਖ ਕੌਮ ਨੂੰ ਜ਼ਿੰਦਗੀ ਬਖਸ਼ੀ ਸੀ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਭਾਰਤ ਦਾ ਸੀਸ, ਧਰਮ, ਅਣਖ, ਗੌਰਵ ਅਤੇ ਸਭਿਆਚਾਰ ਨੂੰ ਬਚਾਇਆ ਅਤੇ ਸਰਹਿੰਦ ਨੂੰ ਸੱਚਮੁੱਚ ਹੀ ਹਿੰਦ ਦਾ ਸਿਰ ਬਣਾ ਦਿੱਤਾ। ਪਰੰਤੂ ਅਸੀਂ ਕੌਮ ਨੂੰ ਤਬਾਹੀ ਦੇ ਦਹਾਨੇ ਵੱਲ ਧੱਕ ਕੇ ਆਪਣੀ ਅਤੇ ਆਪਣੀ ਔਲਾਦ ਦੇ ਕੂੜੇ ਸੁਖ-ਆਰਾਮ ਅਤੇ ਵਕਤੀ ਸ਼ਾਨੋ-ਸ਼ੌਕਤ ਲਈ ਤੱਤਪਰ ਹਾਂ। ਉਹ ਕੌਮਾਂ ਦੁਨੀਆਂ ਦੇ ਤਖ਼ਤੇ ਤੋਂ ਮਿਟ ਗਈਆਂ, ਜਿਨ੍ਹਾਂ ਨੇ ਖ਼ੁਦਗ਼ਰਜ਼ੀ ਕਾਰਨ ਆਪਣੇ ਧਾਰਮਿਕ ਸਿਧਾਂਤ, ਮਹਾਨ ਵਿਰਾਸਤ, ਇਤਿਹਾਸ ਅਤੇ ਸ਼ਹੀਦਾਂ ਨੂੰ ਅਣਗੌਲਿਆਂ ਕਰ ਕੇ ਆਪਣੀਆਂ ਕੂੜੀਆਂ ਲਾਲਸਾਵਾਂ ਨੂੰ ਪੂਰੀਆਂ ਕਰਨ ਵਿਚ ਹੀ ਗ਼ਲਤਾਨ ਹੋ ਗਈਆਂ। ਸਾਨੂੰ ਇਸ ਖ਼ਤਰੇ ਤੋਂ ਸਾਵਧਾਨ ਹੋਣ ਦੀ ਲੋੜ ਹੈ, ਵਰਨਾ ਸਰਬਨਾਸ਼ ਯਕੀਨੀ ਹੈ। ਆਓ, ਆਪਣੇ ਮਹਾਨ ਸਿਧਾਂਤ ਅਤੇ ਵਿਰਾਸਤ ਦੇ ਸਹੀ ਵਾਰਿਸ ਬਣਨ ਦਾ ਯਤਨ ਕਰੀਏ ਅਣਖ ਅਤੇ 'ਆਪਨਾ ਬਿਗਾਰ ਵਰਾਨਾ ਸਾਂਢੈ' ਦੇ ਸਿਧਾਂਤ ਉੱਤੇ ਪਹਿਰਾ ਦੇਈਏ ਅਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਸੇਧ ਲੈਂਦੇ ਹੋਏ ਇਸ ਕਾਰਜ ਵਿਚ ਤਨੋਂ-ਮਨੋਂ ਆਪੋ-ਆਪਣਾ ਯੋਗਦਾਨ ਪਾਈਏ ਅਤੇ ਆਪਣਾ ਜਨਮ ਸਕਾਰਥਾ ਕਰੀਏ ਅਤੇ ਆਪਣੇ ਦੇਸ਼ ਅਤੇ ਕੌਮ ਦੇ ਗੌਰਵ, ਅਣਖ ਅਤੇ ਸ਼ਾਨ ਨੂੰ ਉੱਚਾ ਤੇ ਰੌਸ਼ਨ ਕਰੀਏ! ■

# ਸਾਹਿਬ ਦੇ ਸਾਹਿਬਜ਼ਾਦੇ

*-ਭਾਈ ਨਿਸ਼ਾਨ ਸਿੰਘ ਗੰਡੀਵਿੰਡ**

ਜਦੋਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੀ ਕਿਰਪਾ ਦੁਆਰਾ ੨੯ ਮਾਰਚ ਸੰਨ ੧੬੯੯ ਨੂੰ ਅਨੰਦਪੁਰ ਸਾਹਿਬ ਵਿਖੇ ਵੈਸਾਖੀ ਵਾਲੇ ਦਿਨ ਅਲੌਕਿਕ ਢੰਗ ਨਾਲ ਖਾਲਸਾ ਪੰਥ ਦੀ ਸਿਰਜਣਾ ਕੀਤੀ, ਉਸ ਸਮੇਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਤੇ ਬਾਬਾ ਜ਼ੋਰਾਵਰ ਸਿੰਘ ਜੀ ਨੇ ਅੰਮ੍ਰਿਤ-ਅਭਿਲਾਖੀਆਂ ਦੀ ਕਤਾਰ ਵਿਚ ਲੱਗ ਕੇ ਗੁਰੂ-ਪਿਤਾ ਦੀ ਹਜ਼ੂਰੀ ਵਿਚ ਪੰਜਾਂ ਪਿਆਰਿਆਂ ਪਾਸੋਂ ਖੰਡੇ ਦੀ ਪਾਹੁਲ ਲੈ ਦਸਮੇਸ਼ ਪਿਤਾ ਦੇ ਸਿੰਘ ਸਜ ਗਏ।

ਇਤਿਹਾਸ ਵਿਚ ਆਉਂਦਾ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਗੁਜਰੀ ਜੀ ਅੰਮ੍ਰਿਤ ਦੀ ਦਾਤ ਲੈਣ ਵਾਸਤੇ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ ਨੂੰ ਤਿਆਰ ਕਰ ਰਹੇ ਸਨ, ਉਸ ਸਮੇਂ ਮਾਤਾ ਸੁੰਦਰ ਕੌਰ ਜੀ ਕਹਿਣ ਲੱਗੇ, "ਮਾਤਾ ਜੀਓ! ਇਹ ਤਾਂ ਅਜੇ ਛੋਟਾ ਹੈ।" ਇਹ ਸੁਣ ਕੇ ਮਾਤਾ ਜੀ ਨੇ ਦੱਸਿਆ ਕਿ "ਬੇਟਾ ਜੀ! ਇਹ ਬੜੀ ਵੱਡੀ ਆਤਮਿਕ ਅਵਸਥਾ ਵਾਲਾ ਸੁਆਮੀ ਹੈ...ਇਹ ਛੋਟਾ ਨਹੀਂ...ਇਹ ਬਾਬਾ ਹੈ...।"

ਸੁਨਹਿਰੀ ਪੁਸ਼ਾਕੇ, ਗਲ਼ ਵਿਚ ਕਿਰਪਾਨਾਂ, ਸਿਰਾਂ ਉੱਪਰ ਸੱਜਦੇ ਗੋਲ ਦੁਮਾਲੇ ਤੇ ਕਲਗੀਆਂ ਸਾਹਿਬਜ਼ਾਦਿਆਂ ਦੇ ਨੂਰੀ ਮੁਖੜਿਆਂ ਨੂੰ ਹੋਰ ਚਾਰ-ਚੰਨ ਲਗਾਉਂਦੇ। ਸਾਹਿਬਜ਼ਾਦੇ ਗੁਰੂ-ਪਿਤਾ ਜੀ ਪਾਸੋਂ ਆਤਮਿਕ ਤੇ ਸ਼ਸਤਰ ਚਲਾਉਣ ਆਦਿ ਦੀ ਵਿਦਿਆ ਲੈਂਦੇ ਅਤੇ ਦਾਦੀ ਮਾਂ ਪਾਸੋਂ ਗੁਰਬਾਣੀ, ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ੍ਰੇਸ਼ਟ ਸਿੱਖਾਂ ਦੀਆਂ ਸਾਖੀਆਂ ਸੁਣਦੇ। ਕਈ ਵਾਰ ਜਦੋਂ ਮਾਤਾ ਜੀ ਗੋਦ 'ਚ ਲੈ ਕੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਆਦਿ ਦੇ ਸ਼ਹੀਦੀ ਸਾਕੇ ਬੜੇ ਵੈਰਾਗ ਵਿਚ ਆ ਕੇ ਸੁਣਾਉਂਦੇ ਤਾਂ ਉਸ ਸਮੇਂ ਸਾਹਿਬਜ਼ਾਦਿਆਂ ਦਾ ਜੋਸ਼ ਨਾਲ ਖੂਨ ਖੌਲ ਉੱਠਦਾ ਅਤੇ ਜ਼ਾਲਮ ਦੋਖੀਆਂ ਵੱਲੋਂ ਧਰਮ ਦੇ ਨਾਮ ਹੇਠ ਕੀਤੇ ਜਾਂਦੇ ਕੂੜ/ਅਧਰਮ ਨੂੰ ਰੋਕਣ ਵਾਸਤੇ ਜਾਨਾਂ ਵਾਰਨ ਤੱਕ ਵੀ ਪ੍ਰਣ ਕੀਤੇ ਜਾਂਦੇ। ਮੁੱਕਦੀ ਗੱਲ! ਮਾਤਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਤੇ ਸਿੱਖ ਰਹੁਰੀਤਾਂ ਆਦਿ ਤੋਂ ਜਾਣੂ ਕਰਵਾ ਕੇ ਸਾਹਿਬਜ਼ਾਦਿਆਂ ਦਾ ਆਤਮਿਕ ਬਲ ਵਧਾਉਣ ਵਿਚ ਭਰਪੂਰ ਯੋਗਦਾਨ ਪਾਇਆ।

ੴ ਦੀ ਉਪਾਸਨਾ, ਭੁੱਲੇ ਮੂਰਤੀ ਪੂਜਕ ਪਹਾੜੀ ਰਾਜਿਆਂ ਪਾਸੋਂ ਸ੍ਰੀ ਗੁਰੂ

** ਗ੍ਰੰਥੀ, ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ (ਅੰਮ੍ਰਿਤਸਰ) ਮੋ: ੯੮੧੫੪-੪੩੨੮੫*

ਗੋਬਿੰਦ ਸਿੰਘ ਜੀ ਦੁਆਰਾ ਕੀਤਾ ਜਾਂਦਾ ਜਾਤੀ ਰਹਿਤ ਪ੍ਰਚਾਰ, ਲੰਗਰ ਲਈ ਇੱਕੋ ਪੰਗਤ, ਨਗਾਰੇ ਦੀਆਂ ਚੋਟਾਂ, ਕਿਲ੍ਹਿਆਂ ਦੀ ਉਸਾਰੀ, ਝੰਡਿਆਂ ਦਾ ਝੂਲਣਾ, ਗੁਰੂ ਜੀ ਦੀ ਅਗਵਾਈ ਹੇਠ ਗਰੀਬਾਂ ਤੇ ਅਖੌਤੀ ਸ਼ੂਦਰਾਂ ਦਾ ਆਤਮਿਕ ਤੌਰ 'ਤੇ ਜਾਗ ਉੱਠਣਾ ਆਪਣੇ ਵਾਸਤੇ ਖ਼ਤਰਾ ਜਾਪਦਾ ਸੀ, ਜਿਸ ਕਰਕੇ ਉਹ (ਪਹਾੜੀ ਰਾਜੇ) ਗੁਰੂ ਜੀ ਨਾਲ ਆਨੇ-ਬਹਾਨੇ ਲੜਾਈ ਕਰਦੇ, ਪਰ ਹਰ ਵਾਰ ਦਸਮੇਸ਼ ਜੀ ਦੀਆਂ ਫੌਜਾਂ ਪਾਸੋਂ ਭਾਰੀ ਜਾਨੀ ਤੇ ਮਾਲੀ ਨੁਕਸਾਨ ਕਰਵਾ ਕੇ ਹਰ ਵਾਰ ਸ਼ਰਮਿੰਦਗੀ ਦਾ ਮੂੰਹ ਹੀ ਵੇਖਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਜ਼ਫ਼ਰਨਾਮੇ' ਵਿਚ ਦੱਸਦੇ ਹਨ:

*ਮਨਮ ਕੁਸ਼ਤਹਅਮ ਕੋਹੀਆ ਪੁਰਫਿਤਨ॥*
*ਕਿ ਆਂ ਬੁਤਪਰਸਤੰਦ ਮਨ ਬੁਤਸ਼ਿਕਨ॥*

ਰਾਜਾ ਭੀਮ ਚੰਦ ਪਹਾੜੀ ਰਾਜਿਆਂ ਦੀਆਂ ਮਿਲਵੀਆਂ ਫੌਜਾਂ ਦਾ ਮੁਖੀ ਸੀ। ਉਸ ਨੇ ਇਕ ਵਾਰ ਬੜੀ ਵਿਉਂਤ ਨਾਲ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ, ਪਰ ਉਸ ਦੀ ਯੋਜਨਾ ਫੇਲ੍ਹ ਹੋ ਗਈ ਅਤੇ ਲੱਗਾ ਆਪਣਾ ਬਚਾਅ ਕਰਨ। ਇਸ ਜੰਗ ਵਿਚ ਵੈਰੀ ਗੁੱਜਰ ਸਰਦਾਰ ਜਮਤੁੱਲਾ ਭਾਊ ਮਾਰਿਆ ਗਿਆ। ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦੇ ਘੋੜੇ ਦੇ ਪੇਟ ਵਿਚ ਨੇਜ਼ਾ ਵੱਜ ਗਿਆ, ਪਰ ਸਾਹਿਬਜ਼ਾਦਾ ਓਨੀ ਦੇਰ ਪੱਬ ਚੁੱਕ-ਚੁੱਕ ਕੇ ਤੀਰ ਚਲਾਉਂਦਾ ਰਿਹਾ, ਜਿੰਨੀ ਦੇਰ ਤਕ ਦੂਸਰੇ ਘੋੜੇ ਦਾ ਇੰਤਜ਼ਾਮ ਨਾ ਹੋਇਆ। ਇਸ ਜੰਗ ਵਿਚ ਆਪ ਜੀ ਨੇ ਵੈਰੀਆਂ ਦੀਆਂ ਲਾਸ਼ਾਂ ਦੇ ਢੇਰ ਲਗਾ ਕੇ ਬੜੀ ਸੂਰਬੀਰਤਾ ਵਿਖਾਈ। ਦੁਸ਼ਮਣ ਫੌਜਾਂ ਪਿਛਾਂਹ ਭੱਜ ਗਈਆਂ।

ਇਕ ਦਿਨ ਦੀਨ-ਦੁਨੀਆਂ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਦੇਵਦਾਸ ਬ੍ਰਾਹਮਣ ਪੁੱਜਾ। ਉਸ ਨੇ ਰੋ-ਰੋ ਕੇ ਦੱਸਿਆ ਕਿ "ਸੱਚੇ ਪਾਤਸ਼ਾਹ ਜੀਓ! ਮੈਂ ਆਪਣੀ ਪਤਨੀ ਦਾ ਮੁਕਲਾਵਾ ਲੈ ਕੇ ਆ ਰਿਹਾ ਸਾਂ... ਹੁਸ਼ਿਆਰਪੁਰ ਦੇ ਨੇੜੇ ਬੱਸੀ ਪਠਾਣਾਂ ਦਾ ਸਰਦਾਰ ਜਾਬਰ ਖ਼ਾਂ ਮੇਰੀ ਪਤਨੀ ਤੇ ਧਨ-ਜ਼ੇਵਰ ਆਦਿ ਖੋਹ ਕੇ ਲੈ ਗਿਆ ਹੈ... ਕਰੋ ਕਿਰਪਾ.. ਰੱਖੋ ਸ਼ਰਨ ਆਏ ਦੀ ਲਾਜ...।"

ਮਿਹਰਾਂ ਦੇ ਖ਼ਜ਼ਾਨੇ ਸਤਿਗੁਰੂ ਪਾਤਸ਼ਾਹ ਜੀ ਨੇ ਬ੍ਰਾਹਮਣ ਦੀ ਪੁਕਾਰ ਨੂੰ ਸੁਣਦਿਆਂ ਹੀ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦੀ ਅਗਵਾਈ ਹੇਠ ਸੌ ਘੋੜ-ਸਵਾਰ ਸਿੰਘਾਂ ਦੇ ਜਥੇ ਨੂੰ ਬੱਸੀ ਪਠਾਣਾਂ 'ਤੇ ਹਮਲਾ ਕਰ ਕੇ ਬ੍ਰਾਹਮਣ ਦੀ ਪਤਨੀ ਨੂੰ ਛੁਡਾਉਣ ਵਾਸਤੇ ਭੇਜਿਆ। ਗੁਰੂ-ਪਿਤਾ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਬਾਬਾ ਅਜੀਤ ਸਿੰਘ ਜੀ ਨੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਬੱਸੀ ਪਠਾਣਾਂ 'ਤੇ ਹਮਲਾ ਕਰ ਕੇ ਜਾਬਰ ਖ਼ਾਂ ਦੀ ਹਵੇਲੀ ਨੂੰ ਚੁਫੇਰਿਓਂ ਘੇਰ ਲਿਆ। ਹਵੇਲੀ ਦਾ ਦਰਵਾਜ਼ਾ ਟੁੱਟਣ ਦੀ ਆਵਾਜ਼ ਸੁਣ ਪਠਾਣ ਉੱਠ ਪਏ, ਪਰ ਸਿੰਘਾਂ ਨਾਲ ਟੱਕਰ ਲੈਣ ਦੀ ਹਿੰਮਤ ਕਿਸੇ ਨਾ ਕੀਤੀ। ਬਾਬਾ ਜੀ ਨੇ ਬੜੀ ਫੁਰਤੀ ਨਾਲ ਜਾਬਰ ਖ਼ਾਂ ਨੂੰ ਸੰਭਲਣ ਤੋਂ ਪਹਿਲਾਂ ਹੀ ਉਸ ਦੇ ਸੌਣ ਵਾਲੇ ਕਮਰੇ ਵਿੱਚੋਂ ਬੰਦੀ ਬਣਾ ਲਿਆ ਅਤੇ ਉਸ ਦੀ ਕੈਦ ਵਿੱਚੋਂ

ਬ੍ਰਾਹਮਣੀ ਨੂੰ ਛੁਡਾ ਲਿਆ। ਸਾਹਿਬ ਦੇ ਹੁਕਮ ਮੂਜਬ ਪਠਾਣ ਖ਼ਾਂ ਨੂੰ ਤੀਰਾਂ ਦੁਆਰਾ ਮੌਤ ਦੇ ਘਾਟ ਉਤਾਰਿਆ ਗਿਆ ਤੇ ਬ੍ਰਾਹਮਣ ਦੇਵਦਾਸ ਨੂੰ ਉਸ ਦੀ ਬ੍ਰਾਹਮਣੀ ਦੇ ਕੇ ਵਿਦਾ ਕੀਤਾ ਗਿਆ।

ਇਕ ਵੇਰਾਂ ਸਾਹਿਬਜ਼ਾਦੇ (ਨੇਜ਼ਾਬਾਜੀ, ਗਤਕਾ ਆਦਿ) ਖੇਡ ਰਹੇ ਸਨ। ਬਾਬਾ ਫ਼ਤਹਿ ਸਿੰਘ, ਜੋ ਉਸ ਵੇਲੇ ਤਿੰਨ ਕੁ ਸਾਲ ਦੇ ਸਨ, ਉਹ ਵੀ ਨਾਲ ਖੇਡਣ ਆ ਗਏ। ਭਰਾਵਾਂ ਆਖਿਆ, "ਤੁਸੀਂ ਨਹੀਂ ਖੇਡ ਸਕਦੇ, ਤੁਸੀਂ ਛੋਟੇ ਹੋ।" ਤਦ ਬਾਬਾ ਫ਼ਤਹਿ ਸਿੰਘ ਅੰਦਰ ਚਲੇ ਗਏ। ਆਪਣੇ ਸੀਸ ਉੱਪਰ ਪਹਿਲਾਂ ਇਕ ਦੁਮਾਲਾ ਸਜਾਇਆ, ਫਿਰ ਦੂਜਾ, ਫਿਰ ਤੀਜਾ... ਤੇ ਆਪਣਾ ਕੱਦ ਦੁਮਾਲਿਆਂ ਸਦਕਾ ਆਪਣੇ ਵੀਰਾਂ ਤੋਂ ਉੱਚਾ ਕਰ ਲਿਆ। ਫਿਰ ਆ ਕੇ ਕਹਿਣ ਲੱਗੇ, "ਹੁਣ ਤਾਂ ਮੈਂ ਵੱਡਾ ਹੋ ਗਿਆ ਹਾਂ ਨਾ, ਹੁਣ ਤਾਂ ਖੇਡ ਸਕਦਾ ਹਾਂ?" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਸਭ ਕੁਝ ਵੇਖ ਰਹੇ ਸਨ, ਬੜੇ ਪ੍ਰਭਾਵਿਤ ਹੋਏ। ਸਾਹਿਬਜ਼ਾਦਾ ਫ਼ਤਹਿ ਸਿੰਘ ਨੂੰ ਗੋਦ ਲਿਆ ਤੇ ਭਰੀ ਸੰਗਤ ਵਿਚ ਐਲਾਨ ਕੀਤਾ, "ਬਾਬਾ ਫ਼ਤਹਿ ਸਿੰਘ, ਇਸ ਬਾਣੇ ਵਾਲੇ ਨਿਹੰਗ ਸਿੰਘਾਂ ਦਾ ਪੰਥ ਤੇਰੇ ਹਵਾਲੇ ਕਰਦਾ ਹਾਂ। ਇਹ ਅਕਾਲੀ ਜਥਾ ਹੋਵੇਗਾ, ਜੋ ਕਿਸੇ ਅੱਗੇ ਨਹੀਂ ਝੁਕੇਗਾ।" ਫਿਰ ਸੰਗਤ ਵਿੱਚੋਂ ਪੰਜ ਸਿੰਘ ਭਾਈ ਉਦੇ ਸਿੰਘ, ਭਾਈ ਟਹਿਲ ਸਿੰਘ, ਭਾਈ ਈਸ਼ਰ ਸਿੰਘ, ਭਾਈ ਦੇਵਾ ਸਿੰਘ ਤੇ ਭਾਈ ਸੁਲੱਖਣ ਸਿੰਘ ਨੂੰ ਨਵੇਂ ਨੀਲੇ ਬਾਣਿਆਂ ਵਿਚ ਸਜਾ ਕੇ ਬਾਬਾ ਫ਼ਤਹਿ ਸਿੰਘ ਦਾ ਨਿਹੰਗ ਜਥਾ ਕਾਇਮ ਕੀਤਾ। ਇਹ ਜਥਾ ਸੰਨ ੧੭੦੪ ਵਿਚ ਸਥਾਪਤ ਹੋਇਆ। (ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼)

ਮੱਕਾਰ ਤੇ ਫਰੇਬੀ ਪਹਾੜੀ ਰਾਜਿਆਂ ਨੇ ਮੁਗ਼ਲ ਸ਼ਾਸਕ ਔਰੰਗਜ਼ੇਬ ਨੂੰ ਬੇਨਤੀਆਂ/ਪੱਤਰਾਂ ਰਾਹੀਂ ਬੜਾ ਭੜਕਾਇਆ ਕਿ ਸਿੱਖ ਸ਼ਕਤੀ ਨੂੰ ਦਬਾਉਣਾ ਚਾਹੀਦਾ ਹੈ ਨਹੀਂ ਤਾਂ ਇਹ ਮੁਗ਼ਲ ਰਾਜ ਵਾਸਤੇ ਖ਼ਤਰਾ ਬਣ ਜਾਵੇਗੀ। ਔਰੰਗਜ਼ੇਬ ਜਿਸ ਵੀ ਫੌਜ ਦੇ ਜਰਨੈਲ ਨੂੰ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਵਾਸਤੇ ਭੇਜਦਾ, ਉਹ ਹੀ ਸਤਿਗੁਰੂ ਜੀ ਦੀ ਸ਼ਰਨ ਆ ਮੁਰੀਦ ਬਣ ਜਾਂਦਾ। ਜਦੋਂ ਇਸ ਗੱਲ ਦਾ ਉਸ ਨੂੰ ਪਤਾ ਲੱਗਾ ਤਾਂ ਉਹ ਬੜਾ ਲੋਹਾ-ਲਾਖਾ ਹੋਇਆ। ਉਸ ਨੇ ਬੜੀ ਸਖ਼ਤੀ ਨਾਲ ਦਿੱਲੀ, ਲਾਹੌਰ, ਸਰਹਿੰਦ, ਜੰਮੂ ਤੇ ਮੁਲਤਾਨ ਆਦਿ ਦੇ ਨਵਾਬਾਂ ਅਤੇ ਪਹਾੜੀ ਰਾਜਿਆਂ ਨੂੰ ਆਪਣੀਆਂ ਭਾਰੀ ਫੌਜਾਂ (ਟਿੱਡੀ ਦਲ) ਸਮੇਤ ਅਨੰਦਪੁਰ ਸਾਹਿਬ 'ਤੇ ਹਮਲਾ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿੰਦਾ ਜਾਂ ਉਨ੍ਹਾਂ ਦਾ ਸੀਸ ਕੱਟ ਕੇ ਲਿਆਉਣ ਦੇ ਹੁਕਮ ਦਿੱਤੇ। ਵੈਰੀਆਂ ਦੀਆਂ ਫੌਜਾਂ ਨੇ ਅਨੰਦਪੁਰ ਸਾਹਿਬ 'ਤੇ ਬੜਾ ਭਾਰੀ ਹਮਲਾ ਕੀਤਾ, ਪਰ ਮੇਰੇ ਪ੍ਰੀਤਮ-ਪਿਆਰੇ ਦੀਆਂ ਖਾਲਸਾ ਫੌਜਾਂ ਨੇ ਵੈਰੀਆਂ ਦਾ ਏਨਾ ਜਾਨੀ-ਮਾਲੀ ਨੁਕਸਾਨ ਕੀਤਾ ਕਿ ਉਨ੍ਹਾਂ ਦੇ ਹੌਸਲੇ ਟੁੱਟ ਗਏ। ਫਿਰ ਵੀ ਸ਼ਰਮ ਦੇ ਮਾਰੇ ਪਿੱਛੇ ਨਾ ਗਏ, ਸਗੋਂ ਅਨੰਦਪੁਰ ਸਾਹਿਬ ਨੂੰ ਚੁਫੇਰਿਓਂ ਘੇਰ ਕੇ ਬੈਠ ਗਏ। ਜਿੰਨੀ ਦੇਰ ਤਕ

ਦੁਸ਼ਮਣ ਫੌਜਾਂ ਸੁਚੇਤ ਨਾ ਹੋ ਗਈਆਂ, ਓਨੀ ਦੇਰ ਤਕ ਗੁਰੂ ਜੀ ਦੇ ਬੱਬਰ ਸ਼ੇਰ/ਖਾਲਸੇ ਹਮਲਾ ਕਰ ਕੇ ਵੈਰੀਆਂ ਦੇ ਆਹੂ ਲਾਹੁੰਦੇ ਅਤੇ ਇਨ੍ਹਾਂ ਦਾ ਜੰਗੀ ਸਾਮਾਨ ਅਤੇ ਰਸਦ/ਭੋਜਨ ਲੁੱਟ ਕੇ ਵਾਪਸ ਆ ਜਾਂਦੇ। ਸਤਿਗੁਰੂ ਜੀ ਦੀਆਂ ਫੌਜਾਂ ਤੇ ਘੋੜਿਆਂ ਦੀ ਗਿਣਤੀ ਭੁੱਖ, ਬਿਮਾਰੀ ਦੀ ਲਪੇਟ ਵਿਚ ਆਉਣ ਤੇ ਸ਼ਹੀਦ ਹੋਣ ਨਾਲ ਘੱਟ ਰਹੀ ਸੀ, ਪਰ ਦੂਸਰੇ ਪਾਸੇ ਵੈਰੀਆਂ ਦੇ ਪਾਏ ਘੇਰੇ ਦੀ ਮਿਆਦ ਵੱਧਦੀ ਸੱਤਵੇਂ ਮਹੀਨੇ ਵਿਚ ਪਹੁੰਚ ਗਈ ਅਤੇ ਫੌਜਾਂ ਦੀ ਗਿਣਤੀ ਵੀ ਦਿਨ-ਬ-ਦਿਨ ਵਧਦੀ ਗਈ।

ਨਵੀਂ ਚਾਲ ਚਲਦਿਆਂ ਪਹਾੜੀ ਰਾਜਿਆਂ ਤੇ ਔਰੰਗਜ਼ੇਬ ਨੇ ਗਊ ਤੇ ਕੁਰਾਨ ਦੀਆਂ ਕਸਮਾਂ ਖਾ ਕੇ ਸਤਿਗੁਰੂ ਜੀ ਨੂੰ ਕਿਹਾ, "ਆਪ ਅਨੰਦਪੁਰ ਛੱਡ ਕੇ ਜਿਸ ਪਾਸੇ ਜਾਣਾ ਚਾਹੋ, ਚਲੇ ਜਾਓ... ਅਸੀਂ ਆਪ ਜੀ ਦਾ ਰਾਹ ਨਹੀਂ ਰੋਕਾਂਗੇ...ਅਗਰ ਅਸੀਂ ਆਪਣੀ ਕਸਮ ਤੋਂ ਮੁਨਕਰ ਹੋਵਾਂਗੇ ਤਾਂ ਸਾਡਾ ਧਰਮ/ਈਮਾਨ ਭ੍ਰਿਸ਼ਟ ਹੋਵੇਗਾ, ਅਸੀਂ ਰੱਬ ਦੇ ਦਰਬਾਰ ਵਿਚ ਗੁਨਾਹਗਾਰ ਹੋਵਾਂਗੇ...।"

ਸਤਿਗੁਰੂ ਪਾਤਸ਼ਾਹ ਨੇ ਗੱਡਿਆਂ, ਖੱਚਰਾਂ ਤੇ ਖੋਤਿਆਂ ਉੱਪਰ ਫਟੇ-ਪੁਰਾਣੇ ਕੱਪੜੇ, ਟੁੱਟੇ ਛਿੱਤਰ ਤੇ ਕੂੜਾ-ਕਰਕਟ ਆਦਿ ਲਦਾ ਕੇ, ਉੱਪਰ ਕੀਮਤੀ ਕੱਪੜੇ ਪਾ ਦਿੱਤੇ ਅਤੇ ਬਲਦਾਂ, ਖੋਤਿਆਂ ਅਤੇ ਖੱਚਰਾਂ ਦੇ ਸਿਰਾਂ 'ਤੇ ਮਸ਼ਾਲਾਂ ਜਗ੍ਹਾ ਕੇ ਬੰਨ੍ਹ ਦਿੱਤੀਆਂ। ਫਿਰ ਰਾਤ ਸਮੇਂ ਉਨ੍ਹਾਂ ਨੂੰ ਕਿਲ੍ਹੇ ਤੋਂ ਬਾਹਰ ਤੋਰ ਦਿੱਤਾ। ਵੈਰੀਆਂ ਨੇ ਸਮਝਿਆ ਕਿ ਗੁਰੂ ਜੀ ਆਪਣੇ ਕੀਮਤੀ ਖਜ਼ਾਨੇ ਨਾਲ ਕਿਲ੍ਹੇ ਤੋਂ ਬਾਹਰ ਜਾ ਰਹੇ ਹਨ, ਉਨ੍ਹਾਂ ਨੇ ਝੱਟ ਹਮਲਾ ਕਰ ਦਿੱਤਾ। ਇਕ ਤਾਂ ਉਨ੍ਹਾਂ ਆਪਣੇ ਧਰਮ/ਈਮਾਨ ਨੂੰ ਲਾਜ ਲਾਈ, ਦੂਸਰਾ ਫਟੇ-ਪੁਰਾਣੇ ਕੱਪੜੇ, ਟੁੱਟੇ ਛਿੱਤਰ ਤੇ ਕੂੜਾ-ਕਰਕਟ ਲੁੱਟ ਕੇ ਸ਼ਰਮਿੰਦਗੀ ਉਠਾਈ। ਸਤਿਗੁਰੂ ਪਾਤਸ਼ਾਹ ਨੇ ਇਨ੍ਹਾਂ ਦੁਸ਼ਟਾਂ ਨੂੰ ਫਿਟਕਾਰਾਂ ਪਾਈਆਂ ਅਤੇ ਅਗਾਂਹ ਤੋਂ ਵੀ ਸਿੱਖਾਂ ਨੂੰ ਸੁਚੇਤ ਕਰ ਦਿੱਤਾ ਕਿ ਇਨ੍ਹਾਂ 'ਤੇ ਕਦੇ ਵਿਸ਼ਵਾਸ ਨਾ ਕਰਨਾ।

ਦਸਮੇਸ਼ ਪਿਤਾ ਅਤੇ ਸਿੱਖਾਂ ਨੇ ਮਿਲ ਕੇ ਵਿਚਾਰ ਕੀਤੀ ਕਿ ਵੈਰੀਆਂ ਨਾਲ ਜੂਝਦਿਆਂ ਸੁਰੱਖਿਅਤ ਥਾਵਾਂ 'ਤੇ ਜਾ ਕੇ ਮੁੜ ਤੋਂ ਤਿਆਰੀ ਕਰ ਕੇ ਮੁਗ਼ਲ ਹਕੂਮਤ ਵਿਰੁੱਧ ਸੰਘਰਸ਼ ਛੇੜਨਾ ਚਾਹੀਦਾ ਹੈ। ਭਾਈ ਗੁਰਬਖ਼ਸ਼ ਸਿੰਘ ਜੀ ਨੂੰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਸੌਂਪ ਕੇ ੫ ਅਤੇ ੬ ਪੋਹ ਦੀ ਵਿਚਕਾਰਲੀ ਰਾਤ, ਸੰਮਤ ੧੭੬੧ ਬਿ: ਨੂੰ ਜੰਗਬੰਦੀ ਦਾ ਐਲਾਨ ਕਰ ਕੇ ਸਤਿਗੁਰੂ ਜੀ ਪਰਵਾਰ ਅਤੇ ਪਿਆਰੇ ਸਿੱਖਾਂ ਸਮੇਤ ਕੀਰਤਪੁਰ ਵੱਲ ਨੂੰ ਤੁਰ ਪਏ। ਸਰਸਾ ਨਦੀ ਦੇ ਕਿਨਾਰੇ ਅੰਮ੍ਰਿਤ ਵੇਲੇ ਅਜੇ ਆਸਾ ਕੀ ਵਾਰ ਦੇ ਪਾਠ ਹੋਏ ਸਨ ਕਿ ਦੁਸ਼ਮਣਾਂ ਦੀ ਭਾਰੀ ਫੌਜ ਨੇ ਆ ਹਮਲਾ ਕੀਤਾ। ਸਾਹਿਬ ਦੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੇ ਬੜੀ ਦ੍ਰਿੜ੍ਹਤਾ ਤੇ ਹੁਸ਼ਿਆਰੀ ਨਾਲ ਵੈਰੀ ਦੀਆਂ ਫੌਜਾਂ ਨੂੰ ਰੁਝਾਈ ਰੱਖਿਆ। ਭਾਈ ਜੀਵਨ ਸਿੰਘ ਤੇ ਭਾਈ ਉਦੇ ਸਿੰਘ ਜੀ ਆਪ ਜੀ ਦਾ ਸਹਿਯੋਗ ਦੇ ਰਹੇ ਸਨ, ਇਸ ਜੰਗ ਵਿਚ ਜੌਹਰ

ਦਿਖਾਉਂਦੇ ਸ਼ਹੀਦੀ ਪਾ ਗਏ।

ਮੀਂਹ ਪੈਣ ਕਰਕੇ ਸਰਸਾ ਦਾ ਪਾਣੀ ਚੜ੍ਹਿਆ ਹੋਇਆ ਸੀ, ਪਾਰ ਕਰਦਿਆਂ ਬਹੁਤੇ ਸਿੱਖ ਅਤੇ ਸਤਿਗੁਰੂ ਜੀ ਦੀਆਂ ਆਪਣੀਆਂ ਅਤੇ ਕਵੀਆਂ ਦੁਆਰਾ ਲਿਖਵਾਈਆਂ ਰਚਨਾਵਾਂ/ਸਹਿਤ ਸਰਸਾ ਦੇ ਭੇਂਟ ਹੋ ਗਏ। ਬਾਬਾ ਅਜੀਤ ਸਿੰਘ ਜੀ ਸਰਸਾ ਪਾਰ ਕਰ ਕੇ ਸਤਿਗੁਰੂ ਜੀ ਦੀਆਂ ਫੌਜਾਂ ਨਾਲ ਜਾ ਰਲੇ। ਸਰਸਾ ਨਦੀ 'ਤੇ ਪਏ ਪਰਵਾਰ ਵਿਛੋੜੇ ਵਿਚ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਆਪ ਜੀ ਨਾਲ ਸਨ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ਆਪਣੀ ਦਾਦੀ ਮਾਂ ਮਾਤਾ ਗੁਜਰੀ ਜੀ ਦੇ ਨਾਲ ਸਰਸਾ ਦੇ ਕਿਨਾਰੇ-ਕਿਨਾਰੇ ਹੋ ਤੁਰੇ। ਰਸਤੇ ਵਿਚ ਕਦੇ ਗੁਰੂ-ਘਰ ਦੀ ਚਾਕਰੀ ਕਰਨ ਵਾਲਾ ਗੰਗੂ ਮਾਤਾ ਜੀ ਨੂੰ ਆਪਣੀਆਂ ਮਿੱਠੀਆਂ ਗੱਲਾਂ ਵਿਚ ਲੈ ਕੇ ਸਾਹਿਬਜ਼ਾਦਿਆਂ ਸਮੇਤ ਆਪਣੇ ਘਰ ਪਿੰਡ ਸਹੇੜੀ (ਖੇੜੀ) ਲੈ ਗਿਆ।

ਸਤਿਗੁਰੂ ਜੀ ਆਪਣੀ ਗਿਣਤੀ-ਮਿਣਤੀ ਦੀ ਫੌਜ ਨਾਲ ਅਜੇ ਰੋਪੜ ਹੀ ਪੁੱਜੇ ਤਾਂ ਉਥੇ ਪਠਾਣਾਂ ਨੇ ਹਮਲਾ ਕਰ ਦਿੱਤਾ। ਵੈਰੀ ਦੀਆਂ ਫੌਜਾਂ ਦੇ ਆਹੂ ਲਾਹੁੰਦੇ ਆਪ ਚਮਕੌਰ ਸਾਹਿਬ ਪਹੁੰਚ ਗਏ। ਇਸ ਸਮੇਂ ਆਪ ਜੀ ਨਾਲ ੪੦ ਸਿੱਖ ਅਤੇ ਦੋ ਵੱਡੇ ਸਾਹਿਬਜ਼ਾਦੇ ਸਨ। ਚਮਕੌਰ ਦੇ ਚੌਧਰੀ ਬੁਧੀ ਚੰਦ ਨੇ ਸਤਿਗੁਰੂ ਜੀ ਨੂੰ ਦੁਸ਼ਮਣਾਂ ਨਾਲ ਟੱਕਰ ਲੈਣ ਵਾਸਤੇ ਆਪਣੀ ਕੱਚੀ ਹਵੇਲੀ ਦੇ ਦਿੱਤੀ ਅਤੇ ਭੋਜਨ-ਪਾਣੀ ਛਕਾਇਆ। ਵੈਰੀ ਦੀ ਵੱਡੀ ਗਿਣਤੀ ਦੀ ਫੌਜ ਨੇ ਹਵੇਲੀ ਨੂੰ ਆ ਘੇਰਿਆ। ਅੱਲਾ ਯਾਰ ਖਾਂ ਜੋਗੀ ਦੇ ਸ਼ਬਦਾਂ ਵਿਚ ਸਤਿਗੁਰੂ ਪਾਤਸ਼ਾਹ ਹਵੇਲੀ ਦੇ ਬੁਰਜਾਂ 'ਤੇ ਚੜ੍ਹ ਕੇ ਦੂਰ-ਦੂਰ ਦੇਖ ਰਹੇ ਤੇ ਵੈਰੀ ਨਾਲ ਦੋ ਹੱਥ ਕਰਨ ਦੀ ਤਜਵੀਜ਼ ਬਣਾ ਰਹੇ ਲਾਗੇ ਖੜ੍ਹੇ ਪਿਆਰੇ ਭਾਈ ਦਇਆ ਸਿੰਘ ਨੂੰ ਇਹ ਹਵੇਲੀ ਵੱਲ ਇਸ਼ਾਰਾ ਕਰ ਕੇ ਕਹਿੰਦੇ ਹਨ:

*ਜਿਸ ਖਿੱਤੇ ਮੇਂ ਹਮ ਕਹਿਤੇ ਥੇ ਆਨਾ ਯਿਹ ਵੁਹੀ ਹੈ।*
*ਕੱਲ ਲੁੱਟ ਕੇ ਜਿਸ ਜਗਹ ਸੇ ਜਾਨਾ ਯਿਹ ਵੁਹੀ ਹੈ।*
*ਜਿਸ ਜਾ ਪਿ ਹੈ ਬੱਚੋਂ ਕੋ ਕਟਾਨਾ ਯਿਹ ਵੁਹੀ ਹੈ।*
*ਮੱਟੀ ਕਹਿ ਦੇਤੀ ਹੈ ਠਿਕਾਨਾ ਯਿਹ ਵੁਹੀ ਹੈ।* *(ਗੰਜਿ ਸ਼ਹੀਦਾਂ)*

ਦਸਮ ਪਿਤਾ ਜੀ ਨੇ ਆਪਣੀ ਗਿਣਤੀ ਦੀ ਫੌਜ ਨੂੰ ਸੰਬੋਧਨ ਕੀਤਾ, "ਖਾਲਸਾ ਜੀ! ਅੱਜ ਸਿੱਖੀ ਦਾ ਇਮਤਿਹਾਨ ਹੋਣਾ ਹੈ... ਇਕੱਲੇ-ਇਕੱਲੇ ਨੇ ਲੱਖਾਂ ਨਾਲ ਲੜਨਾ ਹੈ.. ਆਓ ਅਰਦਾਸ ਕਰੀਏ...ਅਸੀਂ ਪ੍ਰੀਖਿਆ ਵਿੱਚੋਂ ਪੂਰੇ ਉਤਰੀਏ।" ਤੇ ਫਿਰ ਬੜੀ ਵਿਉਂਤ ਨਾਲ ਹਵੇਲੀ ਦੀਆਂ ਚੌਹਾਂ ਬਾਹੀਆਂ 'ਤੇ ਅੱਠ-ਅੱਠ ਸਿੰਘ ਮੋਰਚੇ ਬਣਾ ਕੇ ਬਿਠਾ ਦਿੱਤੇ, ਦੋ ਹਵੇਲੀ ਵਿਚ ਘੁੰਮ ਕੇ ਪਹਿਰਾ ਦੇਣ ਵਾਸਤੇ, ਦੋ ਸਿੰਘ ਹਵੇਲੀ ਦੇ ਮੁੱਖ ਦਰਵਾਜੇ 'ਤੇ ਪਹਿਰਾ ਦੇਣ ਲਈ ਨੀਯਤ ਕਰ ਕੇ ਆਪ ਬਾਕੀ ਸਿੰਘਾਂ ਤੇ ਸਾਹਿਬਜ਼ਾਦਿਆਂ ਸਮੇਤ ਉੱਪਰਲੀ ਛੱਤ ਉੱਪਰ ਡੱਟ ਗਏ। ਸਿੰਘਾਂ ਅਤੇ ਗੁਰੂ ਸਾਹਿਬ ਵੱਲੋਂ ਵੈਰੀ ਦੀਆਂ ਫੌਜਾਂ ਨੂੰ ਹਵੇਲੀ ਨੇੜੇ ਪਹੁੰਚਣ ਤੋਂ ਪਹਿਲਾਂ ਹੀ ਤੀਰਾਂ ਤੇ

ਗੋਲੀਆਂ ਨਾਲ ਵਿੰਨ੍ਹਿਆ ਜਾਂਦਾ। ਅਗਰ ਕੋਈ ਬਚ ਕੇ ਹਵੇਲੀ ਨੂੰ ਪੌੜੀ ਲਾ ਕੇ ਚੜ੍ਹਨ ਦੀ ਕੋਸ਼ਿਸ਼ ਕਰਦਾ ਵੀ ਤਾਂ ਉਹ ਵੀ ਪਾਰ ਬੁਲਾ ਦਿੱਤਾ ਜਾਂਦਾ। ਆਪਣੀਆਂ ਫੌਜਾਂ/ਜਰਨੈਲਾਂ ਦਾ ਘਾਣ ਹੁੰਦਾ ਵੇਖ ਕੇ ਦੁਸ਼ਮਣ ਫੌਜਾਂ ਇਕਦਮ ਭਬਕੀਆਂ ਅਤੇ ਹਵੇਲੀ ਦਾ ਦਰਵਾਜ਼ਾ ਤੋੜਨ ਲੱਗੀਆਂ। ਪਹਿਰੇਦਾਰ ਸਿੰਘਾਂ ਨੇ ਗੁਰੂ ਜੀ ਦੀ ਆਗਿਆ ਲੈ ਕੇ ਦਰਵਾਜ਼ਾ ਖੋਲ੍ਹ ਕੇ ਚਾਰੇ ਸਿੰਘ ਵੈਰੀਆਂ ਨਾਲ ਲੋਹਾ ਲੈਂਦੇ ਸ਼ਹੀਦ ਹੋ ਗਏ। ਗੁਰੂ ਦੇ ਪਿਆਰੇ ਸਿੰਘਾਂ ਨੇ ਬੇਨਤੀ ਕੀਤੀ, "ਪਾਤਸ਼ਾਹ ਜੀਓ! ਆਪ ਸਾਹਿਬਜ਼ਾਦਿਆਂ ਨੂੰ ਲੈ ਕੇ ਇਥੋਂ ਚਲੇ ਜਾਵੋ।" ਮੇਰੇ ਪ੍ਰੀਤਮ-ਪਿਆਰੇ ਨੇ ਮੁਸਕਰਾ ਕੇ ਕਿਹਾ, "ਭੋਲਿਓ! ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ...? ਤੁਸੀਂ ਸਾਰੇ ਹੀ ਸਿੱਖ ਮੇਰੇ ਸਾਹਿਬਜ਼ਾਦੇ ਹੋ...।" ਸਾਹਿਬ ਦੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਨੇ ਸਤਿਗੁਰੂ ਜੀ ਦੇ ਚਰਨੀਂ ਸੀਸ ਰੱਖਿਆ। ਮੇਰੇ ਪਾਤਸ਼ਾਹ ਨੇ ਸਾਹਿਬਜ਼ਾਦੇ ਦੇ ਸਿਰ 'ਤੇ ਪਿਆਰ ਦੇ ਕੇ ਕਿਹਾ, "ਪੁੱਤਰ ਕੀ ਗੱਲ ਏ?"

"ਪਿਤਾ ਜੀ! ਮੈਨੂੰ ਵੀ ਆਗਿਆ ਦੇਵੋ... ਮੈਂ ਵੀ ਰਣ ਵਿਚ ਜਾ ਕੇ ਖ਼ੂਨ ਦੀ ਹੋਲੀ ਖੇਡਾਂ... ਮੈਨੂੰ ਬੜਾ ਚਾਅ ਹੈ... ਮੈਂ ਵੈਰੀਆਂ ਦੀਆਂ ਬਾਹਵਾਂ ਭੰਨਾਂ....।"

ਮੇਰੇ ਸਾਹਿਬ ਨੇ ਸਾਹਿਬਜ਼ਾਦੇ ਨੂੰ ਛਾਤੀ ਨਾਲ ਲਾ ਕੇ, ਮੱਥਾ ਚੁੰਮਿਆ ਅਤੇ ਰਣ ਵਿਚ ਜਾਣ ਦੀ ਆਗਿਆ ਦਿੱਤੀ। ਸਾਹਿਬਜ਼ਾਦੇ ਦੇ ਜੰਗ ਦੇ ਮੈਦਾਨ ਵਿਚ ਜਾਣ ਨਾਲ ਤਰਥੱਲੀ ਮੱਚ ਗਈ। ਮੁਗ਼ਲ ਫੌਜਾਂ ਅਲੀ-ਅਲੀ ਕਰਦਿਆਂ ਲੱਗੀਆਂ ਪਿਛਾਂਹ ਨੂੰ ਭੱਜਣ। ਵਜ਼ੀਰ ਖ਼ਾਂ ਲੱਗਾ ਆਪਣੀ ਫੌਜ ਨੂੰ ਲਾਹਨਤਾਂ ਪਾਉਣ। ਫਿਰ ਇਕ ਬੜੇ ਵੱਡੇ ਹਜੂਮ ਨੇ ਆ ਬਾਬਾ ਅਜੀਤ ਸਿੰਘ ਨੂੰ ਘੇਰਿਆ। ਆਪ ਹਜ਼ਾਰਾਂ ਫੌਜਾਂ ਨੂੰ ਮਾਰਦਿਆਂ ਹੋਇਆਂ ਸ਼ਹੀਦੀ ਜਾਮ ਪੀ ਗਏ। ਗੁਰੂ-ਪਿਤਾ ਨੇ ਸਾਹਿਬਜ਼ਾਦੇ ਨੂੰ ਸ਼ਹੀਦ ਹੁੰਦਾ ਵੇਖ ਕੇ ਸੀਸ ਝੁਕਾਇਆ ਅਤੇ ਪਰਮਾਤਮਾ ਦਾ ਸ਼ੁਕਰ ਕੀਤਾ, "ਹੇ ਅਕਾਲ ਪੁਰਖ! ਸ਼ੁਕਰ ਹੈ... ਤੁਸਾਂ ਮੈਨੂੰ ਅਜੀਤ ਸਿੰਘ ਵਰਗਾ ਪੁੱਤਰ ਦਿੱਤਾ, ਜਿਸ ਨੇ ਦੀਨ-ਧਰਮ ਵਾਸਤੇ ਸ਼ਹੀਦ ਹੋ ਕੇ ਮੈਨੂੰ ਆਪ ਜੀ ਵੱਲੋਂ ਸੁਰਖ਼ਰੂ ਕੀਤਾ।"

ਦੂਜੇ ਪਾਸੇ ਸਾਹਿਬ ਦੇ ਦੂਸਰੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਦੋਵੇਂ ਹੱਥ ਜੋੜ ਕੇ ਸਤਿਗੁਰੂ ਜੀ ਪਾਸ ਬੇਨਤੀ ਕਰਨ ਲੱਗੇ, "ਪਿਤਾ ਜੀ! ਮੈਂ ਵੀ ਵੀਰ ਕੋਲ ਜਾਣਾ ਚਾਹੁੰਦਾ ਹਾਂ...ਆਪ ਜੀ ਦੀ ਕਿਰਪਾ ਨਾਲ ਮੇਰੇ ਕੋਲੋਂ ਦਾਦੇ (ਸ੍ਰੀ ਗੁਰੂ ਤੇਗ ਬਹਾਦਰ ਜੀ), ਪੜਦਾਦੇ (ਸ੍ਰੀ ਗੁਰੂ ਅਰਜਨ ਦੇਵ ਜੀ) ਦੇ ਨਾਮ ਨੂੰ ਲਾਜ ਨਹੀਂ ਲੱਗੇਗੀ...।"

ਦਾਤਾਰ ਪਿਤਾ ਜੀ ਨੇ ਕਿਹਾ, "ਮੇਰੇ ਲਾਲ ਜੀਓ! ਮੈਂ ਤਾਂ ਇਸ ਸਮੇਂ ਦੀ ਉਡੀਕ ਕਰ ਰਿਹਾ ਸੀ... ਕਦੋਂ ਮੈਂ ਸ਼ਹੀਦ ਪਿਤਾ ਦਾ ਪੁੱਤਰ, ਸ਼ਹੀਦ ਪੁੱਤਰਾਂ ਦਾ ਪਿਤਾ ਅਖਵਾਵਾਂ!" ਸਾਹਿਬ ਨੇ ਸਾਹਿਬਜ਼ਾਦੇ ਨੂੰ ਬੜੇ ਪਿਆਰ ਨਾਲ ਸ਼ਹੀਦ ਹੋਣ ਲਈ ਤੋਰਿਆ।

ਬਾਬਾ ਜੁਝਾਰ ਸਿੰਘ ਲੱਗੇ ਜੰਗ ਦੇ ਮੈਦਾਨ ਵਿਚ ਜੌਹਰ ਦਿਖਾਉਣ। ਇਕ ਪਾਸੇ ਵੈਰੀ ਦੀਆਂ ਲੱਖਾਂ ਫੌਜਾਂ ਤੇ ਦੂਜੇ ਪਾਸੇ ਗੁਰੂ ਜੀ ਦਾ ਨੰਨ੍ਹਾ ਜਿਹਾ ਸ਼ੇਰ, ਜੋ ਵੈਰੀਆਂ

ਨੂੰ ਤੀਰਾਂ ਨਾਲ ਵਿੰਨ੍ਹ ਰਿਹਾ ਅਤੇ ਕਿਰਪਾਨ ਨਾਲ ਵੱਢ-ਵੱਢ ਕੇ ਲੋਥਾਂ ਦੇ ਢੇਰ ਲਾ ਰਿਹਾ ਸੀ। ਅਖੀਰ ਵੈਰੀ ਦੇ ਟਿੱਡੀ ਦਲ ਨੇ ਘੇਰ ਲਿਆ। ਪਰ ਫਿਰ ਵੀ ਸਾਹਿਬ ਦੇ ਸਾਹਿਬਜ਼ਾਦੇ ਨੇ ਏਨੀ ਵੀਰਤਾ ਅਤੇ ਸੂਰਮਗਤੀ ਵਿਖਾਈ, ਜਿੰਨੀ ਦੇਰ ਤਕ ਦੁਸ਼ਮਣਾਂ ਦੇ ਅਨੇਕਾਂ ਵਾਰਾਂ ਨੂੰ ਝੱਲਦਿਆਂ ਹੋਇਆਂ ਸ਼ਹੀਦ ਨਹੀਂ ਹੋ ਗਿਆ। ਇਹ ਜੰਗ ੮ ਪੋਹ ਸੰਮਤ ੧੭੬੧ ਬਿ: ਨੂੰ ਹੋਈ ਸੀ।

ਸਾਹਿਬ ਦੇ ਦੋਵੇਂ ਸਾਹਿਬਜ਼ਾਦੇ ਸਾਹਿਬ ਦੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਹੋ ਗਏ, ਪਰ ਅੱਖਾਂ ਵਿਚ ਇਕ ਅੱਥਰੂ ਨਹੀਂ, ਸਰੀਰ ਵੀ ਨਹੀਂ ਕੰਬਿਆ, ਸਗੋਂ ਪ੍ਰਭੂ ਨਾਲ ਬਿਰਤੀ ਜੋੜੀ ਬੇਨਤੀ ਕਰ ਰਹੇ ਹਨ:

- *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
  *ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(ਪੰਨਾ ੧੩੭੫)*
- *ਤੇਰਾ ਕੀਆ ਮੀਠਾ ਲਾਗੈ॥* *(ਪੰਨਾ ੩੯੪)*

ਦਾਤਾਰ-ਪਿਤਾ ਹੁਣ ਆਪ ਜੰਗ ਦੇ ਮੈਦਾਨ ਵਿਚ ਜਾਣ ਲੱਗੇ ਤਾਂ ਸਿੰਘਾਂ ਨੇ ਬੇਨਤੀ ਕਰ ਕੇ ਰੋਕ ਲਿਆ। ਗੁਰੂ-ਪੰਥ ਦੀ ਬੇਨਤੀ ਸਵੀਕਾਰਦਿਆਂ ਦਸਮੇਸ਼ ਪਿਤਾ ਨੇ ਭਾਈ ਸੰਗਤ ਸਿੰਘ ਜੀ ਦੇ ਸਿਰ 'ਤੇ ਕਲਗੀ/ਤੋੜਾ ਸਜਾ ਕੇ ਤਿੰਨਾਂ ਸਿੰਘਾਂ (ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ) ਨੂੰ ਨਾਲ ਲੈ ਕੇ ਧਰਮੀ ਵਿਉਂਤ ਨਾਲ ਚਮਕੌਰ ਦੀ ਗੜ੍ਹੀ (ਕੱਚੀ ਹਵੇਲੀ) ਵਿੱਚੋਂ ਬਾਹਰ ਨਿਕਲ ਗਏ।

ਛੋਟੇ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਾਰ ਸਿੰਘ ਤੇ ਬਾਬਾ ਫ਼ਤਹਿ ਸਿੰਘ) ਅਤੇ ਮਾਤਾ ਗੁਜਰੀ ਜੀ ਨੂੰ ਆਪਣੇ ਘਰ ਪਿੰਡ ਸਹੇੜੀ (ਖੇੜੀ) ਲਿਜਾ ਕੇ ਰਾਤ ਸਮੇਂ ਲਾਲਚੀ ਨੀਤੀ ਨਾਲ ਮਾਤਾ ਜੀ ਦੇ ਸਿਰਹਾਣਿਓਂ ਧਨ-ਜ਼ੇਵਰਾਂ ਵਾਲੀ ਥੈਲੀ ਚੁਰਾ ਲਈ। ਮਾਤਾ ਜੀ ਦੇ ਪੁੱਛਣ 'ਤੇ ਉਹ ਕਹਿਣ ਲੱਗਾ, "ਤੁਸੀਂ ਮੈਨੂੰ ਚੋਰ ਬਣਾ ਰਹੇ ਓ...।"

ਗੰਗੂ ਭੜਕ ਕੇ ਕਮਰੇ ਵਿੱਚੋਂ ਬਾਹਰ ਆਇਆ ਅਤੇ ਬਾਹਰੋਂ ਦਰਵਾਜ਼ਾ ਬੰਦ ਕਰ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਅੰਦਰ ਬੰਦ ਕਰ ਦਿੱਤਾ। ਉਸ ਦੀ ਪਤਨੀ ਅਤੇ ਮਾਤਾ ਨੇ ਉਸ ਨੂੰ ਕੋਝੀ ਹਰਕਤ ਭਾਵ ਭਾਰੀ ਗੁਨਾਹ ਕਰਨ ਤੋਂ ਬੜਾ ਰੋਕਿਆ ਪਰ ਉਹ ਮਾਇਆ ਦੇ ਲਾਲਚ ਵਿਚ ਆ ਕੇ ਕਮਲਾ-ਬੋਲ਼ਾ ਹੋ ਗਿਆ। ਗੰਗੂ ਨੇ ਸੋਚਿਆ ਕਿ ਮਾਤਾ ਜੀ ਦਾ ਧਨ-ਜ਼ੇਵਰ ਤਾਂ ਹੱਥ ਆ ਗਏ ਹਨ, ਹੁਣ ਸਰਕਾਰ ਪਾਸੋਂ ਵੀ ਇਨਾਮ ਪ੍ਰਾਪਤ ਕਰਾਂ। ਉਹ ਮਾਇਆ ਦੇ ਲਾਲਚ ਵਿਚ ਅੰਨ੍ਹਾ ਹੋਇਆ ਪਿੰਡ ਦੇ ਚੌਧਰੀ ਨੂੰ ਨਾਲ ਲੈ ਕੇ ਮੋਰਿੰਡੇ ਥਾਣੇ ਜਾ ਪਹੁੰਚਿਆ ਤੇ ਕਹਿਣ ਲੱਗਾ,

"ਮੈਂ ਦੇਊਂਗਾ ਗੁਰ ਪੁਤ੍ਰ ਫੜਵਾਇ, ਮੈਨੋ ਦਿਉ ਇਨਾਮ ਦਿਵਾਇ।"

ਜਾਨੀ ਖਾਂ ਤੇ ਮਾਨੀ ਖਾਂ ਮੋਰਿੰਡੇ ਦੇ ਹਾਕਮਾਂ ਨੇ ਗੰਗੂ ਦੇ ਘਰੋਂ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦੇ ਅੰਮ੍ਰਿਤ ਵੇਲੇ ਆ ਫੜੇ। ਜਦੋਂ ਪੁਲਿਸ ਇਨ੍ਹਾਂ ਨੂੰ ਬੰਦੀ ਬਣਾ, ਲੈ ਕੇ ਜਾਣ ਲੱਗੀ ਤਾਂ ਗੰਗੂ ਦੀ ਪਤਨੀ, ਮਾਤਾ ਅਤੇ ਅਨੇਕਾਂ ਧਰਮੀ ਲੋਕਾਂ ਨੇ ਇਸ ਨੂੰ

ਫਿਟਕਾਰਾਂ ਪਾਈਆਂ ਤੇ ਬਦ-ਦੁਆਵਾਂ ਦਿੱਤੀਆਂ।

ਮਾਤਾ ਗੁਜਰੀ ਜੀ ਅਤੇ ਸਾਹਿਬ ਦੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਪਾਸ ਪਹੁੰਚਾ ਦਿੱਤਾ। ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਚ ਕੈਦ ਕਰਨ ਵਾਸਤੇ ਹੁਕਮ ਦਿੱਤੇ। ਜਿਥੇ ਚਮਕੌਰ ਦੀ ਜੰਗ ਹਾਰਨ ਕਰਕੇ ਵਜ਼ੀਰ ਖ਼ਾਂ ਕਾਫ਼ੀ ਖਿਝਿਆ ਹੋਇਆ ਸੀ, ਉਥੇ ਉਸ ਨੂੰ ਸਾਹਿਬ ਦੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਆਪਣੀ ਹਿਰਾਸਤ ਵਿਚ ਹੋਣ ਕਰਕੇ ਖ਼ੁਸ਼ੀ ਮਹਿਸੂਸ ਹੋ ਰਹੀ ਸੀ।

ਇਧਰ ਮਾਤਾ ਜੀ ਸਾਹਿਬਜ਼ਾਦਿਆਂ ਨੂੰ ਕਹਿ ਰਹੇ ਸਨ, "ਬੇਟਾ! ਮੈਨੂੰ ਪਤਾ ਹੈ, ਤੁਸੀਂ ਉਸ ਮਹਾਨ ਆਤਮਾ (ਸ੍ਰੀ ਗੁਰੂ ਅਰਜਨ ਦੇਵ ਜੀ) ਦੀ ਵੰਸ਼ ਹੋ, ਜੋ ਧਰਮ ਦੀ ਖ਼ਾਤਰ ਜ਼ਾਲਮਾਂ ਹੱਥੋਂ ਅਨੇਕਾਂ ਤਸੀਹੇ ਝੱਲਦੇ ਸ਼ਹੀਦ ਹੋ ਗਏ...ਤੁਸੀਂ ਉਸ ਦਾਦੇ (ਸ੍ਰੀ ਗੁਰੂ ਤੇਗ ਬਹਾਦਰ ਜੀ) ਦੇ ਪੋਤਰੇ ਹੋ, "ਧਰਮ ਹੇਤ ਸਾਕਾ ਜਿਨਿ ਕੀਆ ਸੀਸ ਦੀਆ ਪਰੁ ਸਿਰਰੁ ਨ ਦੀਆ॥" ਤੁਸੀਂ ਉਸ ਬਾਪ ਦੇ ਬੇਟੇ ਹੋ, ਜਿਸ ਨੇ ਜ਼ੁਲਮਾਂ/ ਅਤਿਆਚਾਰਾਂ ਨੂੰ ਰੋਕਣ ਵਾਸਤੇ ਨੰਨ੍ਹੀ ਜਿਹੀ ਆਯੂ ਵਿਚ ਆਪਣੇ ਪਿਤਾ ਜੀ ਨੂੰ ਕੁਰਬਾਨੀ ਲਈ ਤੋਰਿਆ ਸੀ... ਪੁੱਤਰ ਜੀ! ਤੁਹਾਡੇ 'ਤੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਹੈ... ਗੁਰੂ ਪਿਤਾ ਜੀ ਪਾਸੋਂ ਤੁਸਾਂ ਅੰਮ੍ਰਿਤ ਦੀ ਦਾਤ ਵੀ ਪਾਈ ਹੈ... ਤੁਸੀਂ ਕਦੇ ਵੀ ਆਪਣੇ ਧਰਮ/ਈਮਾਨ ਤੋਂ ਥਿੜਕੋਗੇ ਨਹੀਂ... ਫਿਰ ਵੀ ਬੇਟਾ ਜੀ! ਮਨ ਕੋਈ ਹਲਚਲ ਕਰਨ ਲੱਗੇ ਤਾਂ ਗੁਰਬਾਣੀ ਦਾ ਜਾਪ ਕਰਨਾ ਤੇ ਵਡੇਰਿਆਂ ਦੀ ਕੁਰਬਾਨੀ ਨੂੰ ਯਾਦ ਕਰਨਾ... ਗੁਰੂ ਭਲੀ ਕਰੇਗਾ।" ਮਾਤਾ ਜੀ ਦੀ ਗੋਦ ਵਿਚ ਬੈਠੇ ਲਾਲ ਪਿਆਰੇ ਕਹਿਣ ਲੱਗੇ, "ਧੰਨ ਭਾਗ ਹਮਾਰੇ ਹੈਂ ਮਾਈ। ਧਰਮ ਹੇਤਿ ਤਨ ਜੇਕਰ ਜਾਈ।" ਇਸ ਤਰ੍ਹਾਂ ਦੀਆਂ ਬਾਤਾਂ ਕਰਦੇ ਬਜ਼ੁਰਗ ਸਰੀਰ ਦਾ ਪਿਆਰ/ਨਿੱਘ ਮਾਣਦੇ ਸਾਹਿਬਜ਼ਾਦੇ ਮਾਤਾ ਜੀ ਦੀ ਗੋਦ ਵਿਚ ਸੌਂ ਗਏ। ਅੰਮ੍ਰਿਤ ਵੇਲਾ ਹੋ ਜਾਣ ਕਾਰਨ ਮਾਤਾ ਜੀ ਨਿਤਨੇਮ ਕਰ ਕੇ 'ਵਾਹਿਗੁਰੂ' ਗੁਰਮੰਤ੍ਰ ਦਾ ਜਾਪ ਕਰ ਰਹੇ ਸਨ।

ਵਜ਼ੀਰ ਖ਼ਾਂ ਨੂੰ ਵੀ ਰਾਤ ਨੀਂਦ ਨਾ ਆਈ। ਉਸ ਨੇ ਵੀ ਦਿਨ ਚੜ੍ਹਦਿਆਂ ਹੀ ਸੁੱਚਾ ਨੰਦ ਦੀ ਅਗਵਾਈ ਹੇਠ ਦੋ ਸਿਪਾਹੀਆਂ ਨੂੰ ਹੁਕਮ ਕੀਤਾ ਕਿ ਉਹ ਸਾਹਿਬਜ਼ਾਦਿਆਂ ਨੂੰ ਲਿਆ ਕੇ ਕਚਹਿਰੀ ਵਿਚ ਪੇਸ਼ ਕਰਨ। ਜਦੋਂ ਇਨ੍ਹਾਂ ਨੇ ਠੰਡੇ ਬੁਰਜ ਵਿਚ ਜਾ ਕੇ ਮਾਤਾ ਜੀ ਨੂੰ ਨਵਾਬ ਦੇ ਹੁਕਮ ਬਾਰੇ ਦੱਸਿਆ ਤਾਂ ਮਾਤਾ ਜੀ ਨੇ ਪ੍ਰਭੂ-ਸਿਮਰਨ ਕਰਦਿਆਂ ਸਾਹਿਬਜ਼ਾਦਿਆਂ ਨੂੰ ਉਠਾਇਆ ਅਤੇ ਸਿਪਾਹੀਆਂ ਨਾਲ ਤੋਰਨ ਤੋਂ ਪਹਿਲਾਂ ਪਿਆਰ ਨਾਲ ਤਿਆਰ ਕਰਦੇ ਕਹਿਣ ਲੱਗੇ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋ ਲੂੰ।*
*ਪਯਾਰੇ ਸਰੋਂ ਪ: ਨੰਨ੍ਹੀ ਸੀ ਕਲਗੀ ਸਜਾ ਤੋ ਲੂੰ।*
*ਮਰਨੇ ਸੇ ਪਹਲੇ ਤੁਮ ਕੋ ਦੂਲ੍ਹਾ ਬਨਾ ਤੋ ਲੂੰ।* *(ਸ਼ਹੀਦਾਨਿ-ਵਫਾ)*

ਸਾਹਿਬਜ਼ਾਦੇ ਬੜੀ ਖੁਸ਼ੀ ਨਾਲ ਸਿਪਾਹੀਆਂ ਨਾਲ ਤੁਰਨ ਲੱਗੇ ਤਾਂ ਮਾਤਾ ਗੁਜਰੀ ਜੀ ਨੇ ਮਿੱਠੀ ਆਵਾਜ਼ ਵਿਚ ਬੋਲੇ, "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥" ਇਹ ਸੁਣ ਕੇ ਸਾਹਿਬਜ਼ਾਦਿਆਂ ਨੇ ਸੱਜੇ ਹੱਥ ਨੂੰ ਉਤਾਂਹ ਕਰ ਕੇ ਕਿਹਾ, "ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥"

ਰਸਤੇ ਵਿਚ ਜਾਂਦਿਆਂ ਸੁੱਚਾ ਨੰਦ ਦੀਵਾਨ ਤੇ ਸਿਪਾਹੀਆਂ ਨੇ ਬੜਾ ਸਮਝਾਇਆ ਕਿ "ਬਾਲਕੋ! ਤੁਸੀਂ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ/ਦਰਬਾਰ ਵਿਚ ਜਾ ਰਹੇ ਹੋ... ਜਾਂਦਿਆਂ ਸਿਰ ਝੁਕਾ ਕੇ 'ਸਲਾਮਾ ਲੈਕਮ' ਕਹਿਣਾ। ਕਚਹਿਰੀ ਵਿਚ ਪੈਰ ਪਾਉਂਦਿਆਂ ਹੀ ਗੁਰੂ-ਪਿਤਾ ਜੀ ਦੇ ਸ਼ੇਰਾਂ ਨੇ ਗਰਜਵੀਂ ਆਵਾਜ਼ ਵਿਚ "ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥" ਬੁਲਾਈ। ਕਚਹਿਰੀ ਵਿਚ ਬੈਠੇ ਸਭ ਹਾਕਮ ਹੱਕੇ-ਬੱਕੇ ਰਹਿ ਗਏ। ਨਵਾਬ ਆਪਣੀ ਹੱਤਕ ਹੋਈ ਵੇਖ ਕੇ ਸਿਪਾਹੀਆਂ ਨੂੰ ਲੱਗਾ ਡਾਂਟਣ, "ਕਮਬਖਤੋ! ਤੁਹਾਨੂੰ ਪਤਾ ਨਹੀਂ ਕਿਸੇ ਵੀ ਮੁਲਜ਼ਮ ਨੂੰ ਪੇਸ਼ ਕਰਨ ਤੋਂ ਪਹਿਲਾਂ ਉਸ ਨੂੰ ਕਚਹਿਰੀ ਵਿਚ ਜਾਣ, ਬੋਲਣ ਆਦਿ ਦੇ ਨਿਯਮਾਂ ਬਾਰੇ ਦੱਸਣਾ ਜ਼ਰੂਰੀ ਹੈ।" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਬੋਲੇ, "ਇਨ੍ਹਾਂ ਵਿਚਾਰਿਆਂ ਤਾਂ ਸਾਨੂੰ ਬੜੀ ਪੱਟੀ ਪੜ੍ਹਾਈ ਸੀ... ਪਰ ਸਾਡਾ ਸਿਰ ਕੇਵਲ ਇਕ ਅਕਾਲ ਪੁਰਖ ਤੇ ਸਤਿਗੁਰੂ ਅੱਗੇ ਹੀ ਝੁਕਦਾ ਹੈ... ਜਣੇ-ਖਣੇ ਅੱਗੇ ਨਹੀਂ...।"

ਵਜ਼ੀਰ ਖਾਂ ਕਹਿਣ ਲੱਗਾ, "ਕਾਕਾ ਜੀ! ਤੁਹਾਡੇ ਪਿਤਾ ਅਤੇ ਦੋਵੇਂ ਵੀਰ ਮਾਰ ਦਿੱਤੇ ਗਏ ਹਨ... ਕੇਵਲ ਤੁਸੀਂ ਹੀ ਬਚੇ ਹੋ... ਇਸਲਾਮ ਕਰੋ ਕਬੂਲ... ਖਾਵੋ, ਪੀਓ ਤੇ ਐਸ਼ ਕਰੋ... ਹਾਂ, ਵੱਡੇ ਹੋਵੋਗੇ ਤਾਂ ਤੁਹਾਡੇ ਨਿਕਾਹ ਮੁਗ਼ਲ ਜਰਨੈਲਾਂ ਦੀਆਂ ਸੁੰਦਰ-ਧੀਆਂ ਨਾਲ ਕੀਤੇ ਜਾਣਗੇ। ਸਿੱਖੀ ਤਾਂ ਵੈਸੇ ਵੀ ਅਸੀਂ ਖ਼ਤਮ ਕਰ ਦੇਣੀ ਹੈ... ਹਾਂ, ਅਗਰ ਆਪ ਇਸਲਾਮ ਕਬੂਲ ਨਹੀਂ ਕਰੋਗੇ ਤਾਂ ਮਾਰੇ ਜਾਓਗੇ।" ਸਾਹਿਬਜ਼ਾਦੇ ਉਸ ਦੇ ਕੁਫ਼ਰ ਨੂੰ ਸੁਣ-ਸੁਣ ਕੇ ਹੱਸ ਰਹੇ ਸਨ। ਪਰ ਉਹ ਸਮਝਦਾ ਸੀ ਕਿ ਸ਼ਾਇਦ ਇਹ ਬੱਚੇ ਮੇਰੀ ਗੱਲ ਮੰਨਣ ਨੂੰ ਤਿਆਰ ਹਨ।

ਉਸ ਦੇ ਚੁੱਪ ਹੁੰਦਿਆਂ ਹੀ ਬਾਬਾ ਜ਼ੋਰਾਵਰ ਸਿੰਘ ਕੜਕ ਕੇ ਬੋਲੇ, "ਓਏ ਸੂਬਿਆ! ਸੁਣ, ਸਿੱਖੀ ਸਾਨੂੰ ਜਾਨ ਤੋਂ ਵੱਧ ਪਿਆਰੀ ਏ... ਤੇਰਾ ਕੋਈ ਵੀ ਡਰ-ਛਲਾਵਾ ਸਾਨੂੰ ਡੁਲਾ ਨਹੀਂ ਸਕਦਾ... ਰਹੀ ਗੱਲ ਪਿਤਾ ਜੀ ਦੀ, ਉਨ੍ਹਾਂ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ... ਅਸੀਂ ਆਪਣੇ ਧਰਮ/ਈਮਾਨ ਵਾਸਤੇ ਮਰਨ ਨੂੰ ਤਿਆਰ ਹਾਂ। ਸਾਡੇ ਬਜ਼ੁਰਗਾਂ ਨੇ ਸਮਝਾਇਆ ਹੈ ਕਿ:

*ਜੋ ਸੂਰਾ ਤਿਸ ਹੀ ਹੋਇ ਮਰਣਾ ॥*
*ਜੋ ਭਾਗੈ ਤਿਸੁ ਜੋਨੀ ਫਿਰਣਾ ॥* *(ਪੰਨਾ ੧੦੧੯)*

ਵਜ਼ੀਰ ਖ਼ਾਂ ਤੇ ਹੋਰ ਹਾਕਮ/ਦਰਬਾਰੀ ਸਾਹਿਬਜ਼ਾਦਿਆਂ ਦੀ ਦ੍ਰਿੜ੍ਹਤਾ ਤੇ ਦਲੇਰੀ ਨੂੰ ਵੇਖ ਕੇ ਇਕਦਮ ਚੁੱਪ ਹੀ ਹੋ ਗਏ। ਦੁਸ਼ਟ ਸੁੱਚਾ ਨੰਦ ਨੇ ਇਸ ਚੁੱਪ ਨੂੰ ਤੋੜਦਿਆਂ ਕਿਹਾ, "ਇਨ੍ਹਾਂ ਨੂੰ ਛੋਟੇ ਨਾ ਸਮਝੋ, ਇਹ ਸੱਪ ਦੇ ਬੱਚੇ ਹਨ...ਤਰਸ ਕਰਨ ਦੇ

ਲਾਇਕ ਨਹੀਂ... ਮਾਰ ਦੇਣੇ ਹੀ ਉਚਿਤ ਹਨ।"

ਦੁਸ਼ਟ ਸੁੱਚਾ ਨੰਦ ਦੇ ਇਸ ਉਗਲੇ ਹੋਏ ਜ਼ਹਿਰ ਦਾ ਵਜ਼ੀਰ ਖ਼ਾਂ 'ਤੇ ਅਸਰ ਨਾ ਹੋਇਆ। ਉਸ ਨੇ ਸਾਹਿਬਜ਼ਾਦਿਆਂ ਨੂੰ ਦਾਦੀ ਮਾਂ ਪਾਸ ਭੇਜ ਦਿੱਤਾ ਅਤੇ ਤੁਰਨ ਲੱਗਿਆਂ ਕਿਹਾ, "ਕੱਲ੍ਹ ਨੂੰ ਆਪਣੀ ਦਾਦੀ ਮਾਂ ਨਾਲ ਸਲਾਹ ਕਰ ਕੇ ਮੇਰੀਆਂ ਗੱਲਾਂ ਨੂੰ ਵਿਚਾਰ ਕੇ ਆਉਣਾ।"

ਮਾਤਾ ਜੀ ਸਾਹਿਬਜ਼ਾਦਿਆਂ ਦੇ ਨੂਰਾਨੀ ਮੁਖੜੇ ਟਹਿਕਦੇ ਹੋਏ ਵੇਖ ਕੇ ਬੜੇ ਪ੍ਰਸੰਨ ਹੋਏ। ਉਨ੍ਹਾਂ ਨੇ ਮਾਤਾ ਜੀ ਨੂੰ ਕਚਹਿਰੀ ਵਿਚ ਹੋਈ ਇਕ-ਇਕ ਗੱਲ ਦੱਸੀ। ਮਾਤਾ ਜੀ ਨੇ ਸ਼ਾਬਾਸ਼ ਦਿੱਤੀ ਅਤੇ ਪ੍ਰਭੂ-ਪਿਆਰੇ ਦਾ ਲੱਖ-ਲੱਖ ਸ਼ੁਕਰਾਨਾ ਕੀਤਾ।

ਦੂਸਰੇ ਦਿਨ ਫੇਰ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਪੇਸ਼ ਕਰਨ ਦਾ ਹੁਕਮ ਹੋਇਆ, ਅੱਜ ਕਚਹਿਰੀ ਦੇ ਮੁੱਖ ਦੁਆਰ ਰਾਹੀਂ ਨਹੀਂ ਸਗੋਂ ਨਿੱਕੀ ਜਿਹੀ ਬਾਰੀ ਰਾਹੀਂ ਪੇਸ਼ ਕਰਨ ਦੀ ਤਜਵੀਜ਼ ਬਣਾਈ ਕਿ ਬੱਚੇ ਜਦੋਂ ਕਚਹਿਰੀ ਅੰਦਰ ਦਾਖ਼ਲ ਹੋਣਗੇ ਉਸ ਸਮੇਂ ਸੀਸ ਨਿਵਾ ਕੇ ਲੰਘਣਗੇ। ਪਰ ਜਾਣੀ-ਜਾਣ ਸਾਹਿਬਜ਼ਾਦਿਆਂ ਨੇ ਬਾਰੀ ਰਾਹੀਂ ਪਹਿਲਾਂ ਕਚਹਿਰੀ ਵਿਚ ਪੈਰ ਹੀ ਰੱਖੇ। ਨਵਾਬ ਤੇ ਉਸ ਦੇ ਦਰਬਾਰੀਆਂ ਨੇ ਫੇਰ ਡਰਾਉਣ-ਧਮਕਾਉਣ ਦੀ ਕੋਸ਼ਿਸ਼ ਕਰਦਿਆਂ ਨਾਲ ਰਾਜ-ਭਾਗ ਦੇਣ ਦੇ ਲਾਲਚ ਵੀ ਦਿੱਤੇ।

ਨਵਾਬ ਝੂਠਾ ਜਿਹਾ ਹਾਸਾ ਹੱਸਦਿਆਂ ਕਹਿਣ ਲੱਗਾ, "ਅੱਛਾ ਬੱਚਿਓ! ਅਗਰ ਅਸੀਂ ਤੁਹਾਨੂੰ ਛੱਡ ਦੇਈਏ ਤਾਂ ਤੁਸੀਂ ਫਿਰ ਕੀ ਕਰੋਗੇ?" ਬਾਬਾ ਜ਼ੋਰਾਵਰ ਸਿੰਘ ਜੀ ਬੋਲੇ, "ਕਰਨਾ ਕੀ ਏ! ਅਸੀਂ ਵੱਡੇ ਹੋ ਕੇ ਸਿੱਖਾਂ ਨੂੰ ਇਕੱਠੇ ਕਰਾਂਗੇ ਤੇ ਤੁਹਾਡੇ ਵਰਗੇ ਜ਼ਾਲਮਾਂ ਦੇ ਜ਼ੁਲਮਾਂ ਨੂੰ ਖ਼ਤਮ ਕਰਨ ਵਾਸਤੇ ਉਦੋਂ ਤਕ ਲੜਾਂਗੇ, ਜਦੋਂ ਤਕ ਜ਼ਾਲਮ ਦਾ ਖ਼ਾਤਮਾ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ।"

ਵਜ਼ੀਰ ਖ਼ਾਂ ਨੇ ਕਾਜ਼ੀ ਨੂੰ ਸਾਹਿਬਜ਼ਾਦਿਆਂ ਦੇ ਬਣਦੇ ਕਸੂਰ ਮੁਤਾਬਕ ਸਜ਼ਾ ਦੇਣ ਵਾਸਤੇ ਤੁਰੰਤ ਫ਼ੈਸਲਾ ਦੇਣ ਵਾਸਤੇ ਕਿਹਾ। ਕਾਜ਼ੀ ਨੇ ਦੱਸਿਆ ਕਿ "ਇਸਲਾਮ ਧਰਮ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ।"

ਦੀਵਾਨ ਸੁੱਚਾ ਨੰਦ ਨੇ ਬਲਦੀ 'ਤੇ ਤੇਲ ਪਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ, "ਜਨਾਬ! ਅਗਰ ਇਹ ਬੱਚੇ ਜੋ ਅੱਜ ਦਰਬਾਰ ਵਿਚ ਏਨੀ ਅੱਗ ਉਗਲ ਸਕਦੇ ਹਨ ਤਾਂ ਵੱਡੇ ਹੋ ਕੇ ਜ਼ਰੂਰ ਹਕੂਮਤ ਲਈ ਭਾਂਬੜ ਮਚਾ ਦੇਣਗੇ।" ਵਜ਼ੀਰ ਖ਼ਾਂ ਨੇ ਆਪਣੇ ਲਾਗੇ ਬੈਠੇ ਮਲੇਰਕੋਟਲੇ ਦੇ ਨਵਾਬ ਨੂੰ ਕਿਹਾ:

*ਤੁਮਰੋ ਮਾਰਯੋ ਗੁਰ ਨਾਹਰ ਖਾਂ ਭਾਈ, ਉਸ ਬੇਟੇ ਤੁਮ ਦੇਹੁ ਮਰਵਾਈ॥੨੪॥*

ਪਰ ਅੱਗੋਂ:

*ਸ਼ੇਰ ਮੁਹੰਮਦ ਨਹਿ ਗਨੀ, ਬੋਲਯੋ ਸੀਸ ਹਿਲਾਇ॥*
*ਹਮ ਮਾਰੈਂ ਸ਼ੀਰ ਖੋਰਿਆਂ ਜਗ ਮੈਂ ਔਜਸ ਆਇ॥੨੫॥ (ਪ੍ਰਾਚੀਨ ਪੰਥ ਪ੍ਰਕਾਸ਼)*

ਵੈਸੇ ਵੀ:

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।*

*ਮਹਿਫੂਜ਼ ਰਖੇ ਹਮ ਕੋ ਖੁਦਾ ਐਸੇ ਪਾਪ ਸੇ।* *(ਸ਼ਹੀਦਾਨਿ-ਵਫ਼ਾ)*

ਕਚਹਿਰੀ ਦੀ ਕਾਰਵਾਈ ਅਗਲੇ ਦਿਨ 'ਤੇ ਪਾਉਂਦਿਆਂ ਸਾਹਿਬਜ਼ਾਦਿਆਂ ਨੂੰ ਮੁੜ ਦਾਦੀ ਮਾਂ (ਮਾਤਾ ਗੁਜਰੀ ਜੀ) ਪਾਸ ਠੰਡੇ ਬੁਰਜ ਵਿਚ ਭੇਜ ਦਿੱਤਾ। ਮਾਤਾ ਜੀ ਗੁਰੂ ਦੇ ਸ਼ੇਰਾਂ ਪਾਸੋਂ ਵੱਡੀਆਂ-ਵੱਡੀਆਂ ਦ੍ਰਿੜ੍ਹਤਾ/ਦਲੇਰੀ ਭਰੀਆਂ ਗੱਲਾਂ ਸੁਣ ਕੇ ਅਤਿ ਪ੍ਰਸੰਨ ਹੁੰਦੇ ਤੇ ਸਾਹਿਬਜ਼ਾਦਿਆਂ ਦਾ ਮੂੰਹ-ਮੱਥਾ ਚੁੰਮਦੇ ਅਤੇ ਹੋਰ ਗੁਰੂ-ਉਪਦੇਸ਼ਾਂ ਤੋਂ ਜਾਣੂ ਕਰਵਾ ਕੇ ਧਰਮੀ ਫੌਲਾਦ ਵਿਚ ਢਾਲਦੇ। 'ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ' ਜਾਂਦੇ ਸੀ। ਵਾਰਸ ਸ਼ਾਹ ਵੀ ਲਿਖਦਾ ਹੈ ਕਿ:

*ਖਾਣ ਵੱਢੀਆਂ ਨਿੱਤ ਈਮਾਨ ਵੇਚਣ ਇਹੋ ਬਾਣ ਹੈ ਕਾਜ਼ੀਆਂ ਸਾਰਿਆਂ ਨੂੰ।*

ਨਵਾਬ ਦੇ ਹੁਕਮਾਂ ਮੂਜਬ ਸਾਹਿਬਜ਼ਾਦਿਆਂ ਨੂੰ ਤੀਸਰੇ ਦਿਨ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਸੂਬੇ ਸਰਹਿੰਦ ਨੇ ਨਾਟਕੀ ਢੰਗ ਨਾਲ ਆਪਣੇ ਖਰੀਦੇ ਹੋਏ ਕਾਜ਼ੀ ਨੂੰ ਦੁਬਾਰਾ ਫ਼ੈਸਲਾ ਸੁਣਾਉਣ ਵਾਸਤੇ ਕਿਹਾ। ਧਰਮ/ਈਮਾਨ ਨੂੰ ਛਿੱਕੇ ਟੰਗ ਆਪਣੇ ਮਾਲਕ ਨਵਾਬ ਦਾ ਇਸ਼ਾਰਾ ਸਮਝ ਕੇ ਕਾਜ਼ੀ ਨੇ ਫ਼ੈਸਲਾ ਸੁਣਾਇਆ, "ਦੋਵਾਂ ਬੱਚਿਆਂ ਨੂੰ ਕਲਮਾ-ਇ-ਮੁਹੰਮਦੀ ਪੜ੍ਹਨ ਲਈ ਕਿਹਾ ਜਾਵੇ, ਅਗਰ ਇਹ ਨਾ ਮੰਨਣ ਤਾਂ ਇਨ੍ਹਾਂ ਨੂੰ ਭੁੱਖੇ ਪਿਆਸੇ ਰੱਖ ਕੇ ਦੀਵਾਰ ਵਿਚ ਚਿਣ ਕੇ 'ਜ਼ਿਬਹ' ਕੀਤਾ ਜਾਵੇ।"

ਸਾਹਿਬਜ਼ਾਦਿਆਂ ਨੂੰ ਇਸਲਾਮ ਧਰਮ ਕਬੂਲ ਕਰਨ ਵਾਸਤੇ ਫੇਰ ਡਰਾਇਆ-ਧਮਕਾਇਆ ਗਿਆ ਅਤੇ ਰਾਜ-ਭਾਗ ਦੇ ਨਾਲ ਧੀਆਂ ਦੇ ਡੋਲੇ ਆਦਿ ਦੇਣ ਦੇ ਲਾਲਚ ਦਿੱਤੇ ਗਏ। ਸਾਹਿਬ ਦੇ ਸਾਹਿਬਜ਼ਾਦੇ ਗਰਜਵੀਂ ਆਵਾਜ਼ ਵਿਚ ਬੋਲੇ:

*ਜੁੱਤੀ ਦੀ ਇਕ ਠੋਕਰ ਲਾ ਕੇ ਤਾਜ ਤਖ਼ਤ ਠੁਕਰਾ ਸਕਦੇ ਹਾਂ।*

*ਕੰਧਾਂ ਵਿਚ ਚਿਣਵਾ ਕੇ ਆਪਾਂ ਰੋਮ ਰੋਮ ਮੁਸਕਰਾ ਸਕਦੇ ਹਾਂ।*

ਓਇ ਸੂਬਿਆ! ਤੈਨੂੰ ਹੀ ਨਹੀਂ, ਬਲਕਿ ਸਭ ਨੂੰ ਪਤਾ ਹੈ ਕਿ-

*ਹਮਰੇ ਬੰਸ ਰੀਤਿ ਇਹ ਆਈ।*

*ਸੀਸ ਦੇਤਿ ਪਰ ਧਰਮ ਨ ਜਾਈ।*

ਕਾਜ਼ੀ ਦੇ ਫ਼ੈਸਲੇ ਨੂੰ ਸੁਣ ਕੇ ਦਾਨਸ਼ਮੰਦਾਂ/ਧਰਮੀਆਂ ਨੇ ਮੂੰਹੀਂ ਉਂਗਲਾਂ ਪਾ ਲਈਆਂ। ਨਵਾਬ ਸ਼ੇਰ ਮੁਹੰਮਦ ਖ਼ਾਂ ਨੇ ਉੱਠ ਕੇ ਕਿਹਾ, "ਅੱਲ੍ਹਾ ਦਾ ਵਾਸਤਾ ਜੇ, ਇਨ੍ਹਾਂ ਮਾਸੂਮ ਜਿੰਦਾਂ ਉੱਪਰ ਰਹਿਮ ਕੀਤਾ ਜਾਵੇ...।" ਪਰ ਜਦੋਂ ਉਸ ਦੀ ਆਵਾਜ਼ ਨੂੰ ਅਣ-ਸੁਣਿਆਂ ਕੀਤਾ ਗਿਆ ਤਾਂ ਉਹ ਅਤੇ ਹੋਰ ਧਰਮੀ ਪੁਰਸ਼ ਉੱਠੇ ਤੇ ਕਚਹਿਰੀ ਵਿੱਚੋਂ ਬਾਹਰ ਚਲੇ ਗਏ, ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਜਾਣ ਲੱਗਾ:

*ਗੋਡਿਆਂ ਤੋੜੀ ਕੰਧ ਜੋ ਆਈ। ਚਿਣਦੇ ਜਾਵਨ ਤੁਰਕ ਕਸਾਈ।*

*ਜਾਇ ਬਜੀਦੇ ਫੇਰ ਉਚਾਰਾ। ਹੁਣ ਬੀ ਮੰਨੋ ਹੁਇ ਛੁਟਕਾਰਾ।* *(ਪੰਥ ਪ੍ਰਕਾਸ਼)*

ਅਡੋਲ ਖੜ੍ਹੇ ਗੁਰੂ ਦੇ ਸ਼ੇਰਾਂ ਨੇ ਦੱਸਿਆ ਕਿ ਧੰਨ ਗੁਰੂ ਨਾਨਕ ਪਾਤਸ਼ਾਹ ਜੀ ਦਾ

ਉਪਦੇਸ਼ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*

*(ਪੰਨਾ ੫੭੯-੮੦)*

ਕੰਧ ਦੀ ਘੁਟਣ ਵਿਚ ਆਏ ਸਾਹਿਬਜ਼ਾਦੇ ਬੇਹੋਸ਼ ਹੋ ਕੇ ਹੰਗਲਾਉਣ ਲੱਗੇ, ਕੰਧ ਡਿੱਗ ਪਈ, ਇੱਟਾਂ 'ਤੇ ਡਿੱਗਣ ਨਾਲ ਉਨ੍ਹਾਂ ਦੇ ਮਾਸੂਮ ਸਰੀਰਾਂ 'ਤੇ ਸੱਟਾਂ ਲੱਗ ਗਈਆਂ, ਖ਼ੂਨ ਵਗਣ ਲੱਗ ਪਿਆ।

ਇਸ ਦੁਸ਼ਟ ਸਭਾ ਵਿਚ ਸਮਾਣੇ ਪਿੰਡ ਦੇ ਦੋ ਜਲਾਦ ਸਾਸ਼ਲ ਬੇਗ ਤੇ ਬਾਸ਼ਲ ਬੇਗ ਆਪਣੇ ਕਿਸੇ ਮੁਕੱਦਮੇ ਦੀ ਪੇਸ਼ੀ ਭੁਗਤਣ ਵਾਸਤੇ ਆਏ ਸਨ। ਉਨ੍ਹਾਂ ਅੱਗੇ ਸ਼ਰਤ ਰੱਖੀ ਗਈ ਕਿ "ਜੇ ਆਪ ਇਨ੍ਹਾਂ ਬੱਚਿਆਂ ਨੂੰ 'ਜ਼ਿਬਹ' ਕਰ ਦੇਵੋ ਤਾਂ ਤੁਹਾਡੇ ਮੁਕੱਦਮੇ ਦਾ ਤੁਰੰਤ ਨਿਪਟਾਰਾ ਹੋ ਜਾਵੇਗਾ।" ਉਹ ਤਾਂ ਅੱਗੇ ਹੀ ਇਸ ਸਮੇਂ ਦੀ ਉਡੀਕ ਵਿਚ ਸੀ:

*ਤੜਫ ਤੜਫ ਗਈ ਜਿੰਦ ਉਡਾਇ, ਇਮ ਸ਼ੀਰ ਖੋਰ ਦੁਇ ਦਏ ਕਤਲਾਇ।*

*(ਪ੍ਰਾਚੀਨ ਪੰਥ ਪ੍ਰਕਾਸ਼)*

ਜ਼ਾਲਮਾਂ ਨੇ ਸਾਹਿਬ ਦੇ ਸਾਹਿਬਜ਼ਾਦੇ ਛੁਰੀਆਂ ਨਾਲ ਕੋਹ-ਕੋਹ ਕੇ ਸ਼ਹੀਦ ਕਰ ਦਿੱਤੇ। ਇਹ ਕਹਿਰ ੧੩ ਪੋਹ, ਸੰਮਤ ੧੭੬੧ ਬਿਕ੍ਰਮੀ ਨੂੰ ਵਰਤਿਆ।

ਇਸ ਅਣਮਨੁੱਖੀ ਅਤਿਆਚਾਰ ਨੂੰ ਸੁਣ ਕੇ ਧਰਮੀ ਲੋਕ ਅੰਦਰੋ-ਅੰਦਰੀ ਬਹੁਤ ਰੋਏ। ਹਾਕਮਾਂ ਨੂੰ ਫਿਟਕਾਰਾਂ ਪਾਉਣ ਤੇ ਬਦ-ਦੁਆਵਾਂ ਦੇਣ।

ਗੁਰੂ-ਘਰ ਦਾ ਸਿੱਖ ਦੀਵਾਨ ਟੋਡਰ ਮੱਲ ਸਰਕਾਰੀ ਕਰਮਚਾਰੀ ਹੋਣ ਦੇ ਨਾਲ-ਨਾਲ ਇਕ ਸੇਠ ਵੀ ਸੀ ਜਿਸ ਕਰਕੇ ਉਸ ਦਾ ਕਾਫ਼ੀ ਅਸਰ-ਰਸੂਖ਼ ਸੀ। ਉਸ ਨੇ ਆਪਣੇ ਮਨੋਂ ਹਕੂਮਤ ਦਾ ਡਰ ਕੱਢ ਕੇ ਨਵਾਬ ਕੋਲੋਂ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਦੀ ਆਗਿਆ ਮੰਗੀ ਤੇ ਵਜ਼ੀਰ ਖ਼ਾਂ ਦੀ ਸ਼ਰਤ ਨੂੰ ਸਵੀਕਾਰਦਿਆਂ ਸਸਕਾਰ ਕਰਨ ਵਾਲੀ ਜਗ੍ਹਾ 'ਤੇ ਅਸ਼ਰਫੀਆਂ ਵਿਛਾ ਕੇ ਮੁੱਲ ਖਰੀਦੀ। ਜਦੋਂ ਦੀਵਾਨ ਟੋਡਰ ਮੱਲ ਤੇ ਬਾਬਾ ਮੋਤੀ ਰਾਮ ਮਹਿਰਾ ਨੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਮਾਤਾ ਗੁਜਰੀ ਜੀ ਨੂੰ ਦੱਸੀ ਤਾਂ ਮਾਤਾ ਜੀ ਦੋਵੇਂ ਹੱਥ ਜੋੜ ਕੇ ਪ੍ਰਭੂ-ਪਿਆਰੇ ਅੱਗੇ ਸਿੱਖੀ ਸਿਦਕ ਨਿਭ ਜਾਣ ਦਾ ਸ਼ੁਕਰਾਨਾ ਕਰਦੇ ਹੋਏ ਜੋਤੀ-ਜੋਤਿ ਸਮਾ ਗਏ।

ਜਦੋਂ ਵਜ਼ੀਰ ਖ਼ਾਂ ਨੂੰ ਪਤਾ ਲੱਗਾ ਕਿ ਮੇਰੀ ਕੈਦ ਵਿਚ ਆਏ ਕੈਦੀਆਂ ਨੂੰ ਲੰਗਰ ਛਕਾਉਣ ਵਾਲੇ ਕਰਮਚਾਰੀ ਬਾਬਾ ਮੋਤੀ ਰਾਮ ਮਹਿਰਾ ਤਿੰਨ ਰਾਤਾਂ ਠੰਡੇ ਬੁਰਜ ਦੇ ਪਹਿਰੇਦਾਰਾਂ ਨੂੰ ਰਿਸ਼ਵਤ ਦੇ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਲਾਉਂਦਾ ਰਿਹਾ ਹੈ ਤਾਂ ਉਸ ਨੇ ਤੁਰੰਤ ਹੁਕਮ ਦੇ ਕੇ ਬਾਬਾ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਵਾਰ ਕੋਹਲੂ ਵਿਚ ਪਿੜਵਾ ਕੇ ਸ਼ਹੀਦ ਕਰ ਦਿੱਤਾ।

■

# ਚਮਕੌਰ ਸਾਹਿਬ ਦਾ ਬੇਮਿਸਾਲ ਯੁੱਧ

*-ਗਿਆਨੀ ਜਸਮੇਰ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਮਕੌਰ ਦੀ ਕੱਚੀ ਗੜ੍ਹੀ ਵਿਚ ਉੱਚੀ ਥਾਂ 'ਤੇ ਬੈਠ ਕੇ ਆਪਣੇ ਚਾਲ੍ਹੀ ਸਿੰਘਾਂ ਅਤੇ ਦੋ ਸਾਹਿਬਜ਼ਾਦਿਆਂ, ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਨਾਲ ਲੈ ਕੇ ਮੁਗ਼ਲ ਸਰਕਾਰ ਦੀ ਫੌਜ ਨਾਲ ਯੁੱਧ ਕਰਨਾ ਸੰਸਾਰ ਦੇ ਇਤਿਹਾਸ ਵਿਚ ਇਕ ਅਦੁੱਤੀ/ਨਿਰਾਲਾ ਸਾਕਾ ਹੈ। ਗੁਰੂ ਸਾਹਿਬ ਜੀ ਨੇ ਬਾਈਧਾਰ ਦੇ ਹਿੰਦੂ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੀਆਂ ਖਾਧੀਆਂ ਹੋਈਆਂ ਕਸਮਾਂ ਦਾ ਇਤਬਾਰ ਕਰ ਕੇ ੬ ਪੋਹ ੧੭੬੧ ਬਿਕ੍ਰਮੀ (੫ ਦਸੰਬਰ, ੧੭੦੪ ਈਸਵੀ) ਨੂੰ ਅੱਧੀ ਰਾਤ ਵੇਲੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਅਨੰਦਗੜ੍ਹ ਖ਼ਾਲੀ ਕਰ ਦਿੱਤਾ ਸੀ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਕੁਰਾਨ ਉੱਤੇ ਆਪਣੇ ਦਸਤਖ਼ਤ ਕਰ ਕੇ ਅਤੇ ਕੁਰਾਨ ਦੀ ਕਸਮ ਖਾ ਕੇ ਅਤੇ ਇਕ ਚਿੱਠੀ ਗੁਰੂ ਸਾਹਿਬ ਜੀ ਨੂੰ ਭੇਜ ਕੇ ਕਿਹਾ ਸੀ ਕਿ ਗੁਰੂ ਸਾਹਿਬ ਜੀ ਅਨੰਦਪੁਰ ਦਾ ਕਿਲ੍ਹਾ ਛੱਡ ਦੇਣ, ਉਨ੍ਹਾਂ ਨੂੰ ਬਾਹਰ ਜਾਣ ਲਈ ਰਾਹ ਦਿੱਤਾ ਜਾਵੇਗਾ। ਬਾਈਧਾਰ ਦੇ ਪਹਾੜੀ ਹਿੰਦੂ ਰਾਜਿਆਂ ਨੇ ਗਊ ਦੀ ਕਸਮ ਖਾ ਕੇ ਗੁਰੂ ਸਾਹਿਬ ਜੀ ਨੂੰ ਭਰੋਸਾ ਦਿੱਤਾ ਸੀ ਕਿ ਉਹ ਅਨੰਦਪੁਰ ਸਾਹਿਬ ਨੂੰ ਖ਼ਾਲੀ ਕਰ ਦੇਣ, ਉਨ੍ਹਾਂ ਦਾ ਪਿੱਛਾ ਨਹੀਂ ਕੀਤਾ ਜਾਵੇਗਾ। ਗੁਰੂ ਸਾਹਿਬ ਜੀ ਨੇ ਮੁਗ਼ਲਾਂ ਅਤੇ ਬਾਈਧਾਰ ਦੇ ਪਹਾੜੀ ਰਾਜਿਆਂ ਦੀਆਂ ਸੁਗੰਧਾਂ ਉੱਤੇ ਇਤਬਾਰ ਕਰ ਕੇ ਅਨੰਦਪੁਰ ਸਾਹਿਬ ਨੂੰ ਛੱਡਿਆ ਸੀ। ਗੁਰੂ ਸਾਹਿਬ ਜੀ ਆਪਣੇ ਪਰਵਾਰ, ਮਾਲ-ਅਸਬਾਬ, ਕੀਮਤੀ ਗ੍ਰੰਥਾਂ ਅਤੇ ਸਿੰਘਾਂ ਸਮੇਤ ਅਜੇ ਕੀਰਤਪੁਰ ਹੀ ਲੰਘੇ ਸਨ ਕਿ ਮੁਗ਼ਲ ਜਰਨੈਲਾਂ ਅਤੇ ਪਹਾੜੀ ਰਾਜਿਆਂ ਦੀਆਂ ਸਾਂਝੀਆਂ ਫੌਜਾਂ ਨੇ ਇਕੱਠਿਆਂ ਹੋ ਕੇ ਗੁਰੂ ਸਾਹਿਬ ਜੀ ਉੱਤੇ ਹਮਲਾ ਕਰ ਦਿੱਤਾ। ਮੁਗ਼ਲ ਜਰਨੈਲ ਅਤੇ ਪਹਾੜੀ ਰਾਜੇ ਆਪਣੀਆਂ ਚੁਕੀਆਂ ਕਸਮਾਂ ਘੋਲ ਕੇ ਪੀ ਗਏ, ਆਪਣੇ ਕੀਤੇ ਬਚਨਾਂ ਤੋਂ ਫਿਰ ਗਏ। ਮੁਗ਼ਲ ਫੌਜਾਂ ਦਾ ਇਹ ਹਮਲਾ ਸ਼ਾਹੀ ਟਿੱਬੀ ਦੇ ਸਥਾਨ 'ਤੇ ਹੋਇਆ। ਉਸ ਸਮੇਂ ਗੁਰੂ ਸਾਹਿਬ ਜੀ ਨਾਲ ਡੇਢ ਕੁ ਹਜ਼ਾਰ ਸਿੰਘ ਸਨ। ਭਾਈ ਉਦੇ ਸਿੰਘ ਜੀ ਨੇ ਵੈਰੀ ਫੌਜਾਂ ਦਾ ਡੱਟ ਕੇ ਟਾਕਰਾ ਕੀਤਾ। ਖਾਲਸੇ ਦਾ ਵਹੀਰ ਵੈਰੀਆਂ ਨਾਲ ਲੜਦਾ ਹੋਇਆ ਤੁਰਿਆ ਜਾ ਰਿਹਾ ਸੀ। ਸਿੰਘ ਵੈਰੀਆਂ ਨੂੰ ਪਾਰ ਬੁਲਾ ਕੇ ਅੱਗੇ ਟੁਰਦੇ ਗਏ।

ਗੁਰੂ ਸਾਹਿਬ ਜੀ ਜਦੋਂ ਸਰਸਾ ਨਦੀ ਦੇ ਕੰਢੇ ਉੱਤੇ ਪੁੱਜੇ, ਉਸ ਵੇਲੇ ਅੰਮ੍ਰਿਤ ਵੇਲਾ ਹੋ ਗਿਆ ਸੀ। ਪੋਹ ਦਾ ਮਹੀਨਾ, ਕੜਾਕੇ ਦੀ ਠੰਡ ਸੀ, ਵਰਖਾ ਹੋ ਰਹੀ ਸੀ,

**ਖਾਲਸਾ ਹਾਊਸ, ਗੁਰਦੁਆਰਾ ਸਾਹਿਬ ਕਾਲੋਨੀ, ਵਾਰਡ ਨੰ: ੬, ਬਡਾਲਾ ਰੋਡ, ਖਰੜ, ਜ਼ਿਲ੍ਹਾ ਮੁਹਾਲੀ।*

ਸਰਸੇ ਵਿਚ ਹੜ੍ਹ ਆਇਆ ਹੋਇਆ ਸੀ। ਗੁਰੂ ਸਾਹਿਬ ਜੀ ਨੇ ਸਰਸੇ ਦੇ ਕੰਢੇ ਉੱਤੇ ਸਿੰਘਾਂ ਦੇ ਪਹਿਰੇ ਅੰਦਰ ਹਰ ਰੋਜ਼ ਵਾਂਗ ਅੰਮ੍ਰਿਤ ਵੇਲੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕੀਤਾ ਅਤੇ ਆਸਾ ਕੀ ਵਾਰ ਦਾ ਕੀਰਤਨ ਹੋਇਆ। ਗੁਰੂ ਸਾਹਿਬ ਜੀ ਨੇ ਜੰਗ ਦੇ ਅਤਿ ਭਿਆਨਕ ਸਮੇਂ ਵੀ ਨਿਤਨੇਮ ਨੂੰ ਖੁੰਝਣ ਨਾ ਦਿੱਤਾ। ਸਰਸੇ ਉੱਤੇ ਭਿਆਨਕ ਯੁੱਧ ਹੋਇਆ। ਬਹੁਤ ਸਾਰੇ ਸਿੰਘ ਸਰਸੇ ਦੇ ਹੜ੍ਹ ਵਿਚ ਰੁੜ੍ਹ ਗਏ। ਤੇਜ਼ ਪਾਣੀ ਵਿਚ ਘੋੜਿਆਂ ਦੀ ਪੇਸ਼ ਨਹੀਂ ਜਾਂਦੀ ਸੀ। ਗੁਰੂ ਸਾਹਿਬ ਜੀ ਨੇ ਤੁਰਕਾਂ ਨੂੰ ਰੋਕਣ ਲਈ ਸਿੰਘਾਂ ਦੇ ਜਥੇ ਸਰਸੇ ਦੇ ਕੰਢੇ ਉੱਤੇ ਖੜ੍ਹੇ ਕਰ ਦਿੱਤੇ। ਸਰਸੇ ਉੱਤੇ ਗੁਰੂ ਸਾਹਿਬ ਜੀ ਦਾ ਪਰਵਾਰ ਵਿਛੜ ਗਿਆ। ਉਨ੍ਹਾਂ ਦਾ ਪਰਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਸੀ। ਗੁਰੂ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਕਿਹਾ ਕਿ ਉਹ ਉਨ੍ਹਾਂ ਦੇ ਮਹਿਲ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਲੈ ਜਾਣ। ਭਾਈ ਮਨੀ ਸਿੰਘ ਜੀ ਗੁਰੂ ਮਹਿਲਾਂ ਸਮੇਤ ਹਰਿਦੁਆਰ ਦੇ ਰਾਹ ਦਿੱਲੀ ਪੁੱਜੇ ਅਤੇ ਭਾਈ ਜਵਾਹਰ ਸਿੰਘ ਦੇ ਘਰ ਠਹਿਰੇ ਸਨ।

ਗੁਰੂ ਸਾਹਿਬ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਸਰਸੇ ਦੇ ਕੰਢੇ ਤੁਰੇ ਜਾਂਦੇ ਸਨ ਉਨ੍ਹਾਂ ਨੂੰ ਗੁਰੂ-ਘਰ ਦਾ ਰਸੋਈਆ ਗੰਗਾ ਰਾਮ ਮਿਲ ਗਿਆ। ਉਹ ਮਾਤਾ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਖੇੜੀ (ਸਹੇੜੀ) ਜੋ ਮੋਰਿੰਡੇ ਦੇ ਨੇੜੇ ਸੀ, ਲੈ ਗਿਆ। ਸਰਸੇ ਉੱਤੇ ਖਾਲਸੇ ਅਤੇ ਮੁਗ਼ਲਾਂ ਵਿਚਕਾਰ ਘਮਸਾਣ ਦਾ ਯੁੱਧ ਹੋਇਆ। ਭਾਈ ਉਦੇ ਸਿੰਘ ਜੀ ਮੁਗ਼ਲ ਫੌਜਾਂ ਨੂੰ ਅੱਗੇ ਵਧਣ ਤੋਂ ਰੋਕਦੇ ਹੋਏ ਸਰਸੇ ਦੇ ਯੁੱਧ ਵਿਚ ਅਨੇਕਾਂ ਤੁਰਕਾਂ ਨੂੰ ਪਾਰ ਬੁਲਾ ਕੇ ਸ਼ਹੀਦ ਹੋ ਗਏ। ਭਾਈ ਉਦੇ ਸਿੰਘ ਜੀ ਦੇ ਸ਼ਹੀਦ ਹੋਣ 'ਤੇ ਵੈਰੀ ਫੌਜ ਨੇ ਸਿੰਘਾਂ ਨੂੰ ਘੇਰਾ ਪਾ ਲਿਆ। ਭਾਈ ਜੀਵਨ ਸਿੰਘ ਜੀ ਬੜੀ ਬਹਾਦਰੀ ਨਾਲ ਅੱਗੇ ਹੋ ਕੇ ਲੜੇ। ਭਾਈ ਜੀਵਨ ਸਿੰਘ ਨੇ ਵੈਰੀ ਫੌਜ ਦਾ ਘੇਰਾ ਤੋੜ ਦਿੱਤਾ ਤੇ ਇਸ ਯੁੱਧ ਵਿਚ ਸ਼ਹੀਦ ਹੋ ਗਏ।

ਗੁਰੂ ਸਾਹਿਬ ਜੀ ਸਰਸਾ ਪਾਰ ਕਰ ਕੇ ਸਿੰਘਾਂ ਸਮੇਤ ਰੋਪੜ ਆਏ, ਅੱਗੇ ਰੋਪੜ ਦੇ ਪਠਾਣ ਆਪ ਜੀ ਦਾ ਰਾਹ ਰੋਕੀ ਖੜ੍ਹੇ ਸਨ। ਸਿੰਘਾਂ ਦਾ ਰੋਪੜ ਦੇ ਪਠਾਣਾਂ ਦੇ ਨਾਲ ਘੋਰ ਯੁੱਧ ਹੋਇਆ। ਸਿੰਘਾਂ ਨੇ ਰੋਪੜ ਦੇ ਯੁੱਧ ਵਿਚ ਅਨੇਕਾਂ ਪਠਾਣਾਂ ਨੂੰ ਸੋਧਿਆ ਸੀ। ਗੁਰੂ ਸਾਹਿਬ ਜੀ ਨੇ ਇਕ ਰਾਤ ਰੋਪੜ ਵਿਖੇ ਕੱਟੀ। ਰੋਪੜ ਤੋਂ ਅਗਲੇ ਦਿਨ ਗੁਰੂ ਸਾਹਿਬ ਜੀ ਪਿੰਡ ਬਾਹਮਣ ਮਾਜਰਾ ਗਏ। ਫਿਰ ਬਾਹਮਣ ਮਾਜਰਾ ਤੋਂ ਪਿੰਡ ਬੂਰਾ ਮਾਜਰਾ ਪੁੱਜੇ। ਪਿੰਡ ਬੂਰਾ ਮਾਜਰਾ ਤੋਂ ਦੁੱਘਰੀ ਥੇਹ 'ਤੇ ਕੁਝ ਚਿਰ ਠਹਿਰੇ। ਦੁੱਘਰੀ ਤੋਂ ਗੁਰੂ ਸਾਹਿਬ ਜੀ ਲੌਢੇ ਵੇਲੇ ਚਮਕੌਰ ਦੇ ਦੱਖਣ ਵੱਲ ਇਕ ਬਾਗ਼ ਵਿਚ ਜਾ ਠਹਿਰੇ। ਗੁਰੂ ਸਾਹਿਬ ਜੀ ਨਾਲ ਇਸ ਸਮੇਂ ੪੦ ਸਿੰਘ ਤੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸਨ। ਗੁਰੂ ਸਾਹਿਬ ਜੀ ਸਿੰਘਾਂ ਨਾਲ ਇਥੇ ਚਮਕੌਰ

ਦੇ ਦੱਖਣ ਵੱਲ ਜਿਸ ਬਾਗ਼ ਵਿਚ ਠਹਿਰੇ ਸਨ ਉਥੇ ਹੁਣ 'ਗੁਰਦੁਆਰਾ ਦਮਦਮਾ ਸਾਹਿਬ' ਸਥਿਤ ਹੈ। ਇਥੇ ਬੈਠ ਕੇ ਗੁਰੂ ਸਾਹਿਬ ਜੀ ਨੇ ਸਿੰਘਾਂ ਨਾਲ ਅਗਲੇ ਦਿਨ ਹੋਣ ਵਾਲੇ ਯੁੱਧ ਬਾਰੇ ਸਲਾਹ-ਮਸ਼ਵਰਾ ਕੀਤਾ ਸੀ। ਇਸ ਸਮੇਂ ਸੂਰਜ ਡੁੱਬ ਚੁੱਕਾ ਸੀ। ਗੁਰੂ ਸਾਹਿਬ ਜੀ ਨੇ ਚਮਕੌਰ ਦੇ ਇਕ ਚੌਧਰੀ ਬੁਧੀ ਚੰਦ ਨੂੰ ਆਪਣੇ ਕੋਲ ਬੁਲਾਇਆ ਤੇ ਉਸ ਨੂੰ ਆਪਣੀ ਹਵੇਲੀ ਦੇਣ ਲਈ ਕਿਹਾ। ਚੌਧਰੀ ਬੁਧੀ ਚੰਦ ਨੇ ਗੁਰੂ ਸਾਹਿਬ ਜੀ ਦੀ ਚੰਗੀ ਆਉ-ਭਗਤ ਕੀਤੀ ਅਤੇ ਉਸ ਨੇ ਆਪਣੀ ਹਵੇਲੀ ਗੁਰੂ ਸਾਹਿਬ ਜੀ ਨੂੰ ਸੌਂਪ ਦਿੱਤੀ। ਚੌਧਰੀ ਬੁਧੀ ਚੰਦ ਦੀ ਇਸ ਹਵੇਲੀ ਦੀਆਂ ਕੰਧਾਂ ਉੱਚੀਆਂ ਸਨ। ਇਸ ਹਵੇਲੀ ਨੂੰ ਕੱਚੀ ਗੜ੍ਹੀ ਕਿਹਾ ਜਾਂਦਾ ਸੀ। ਸਿੰਘਾਂ ਨੇ ਇਸ ਕੱਚੀ ਗੜ੍ਹੀ ਉੱਤੇ ਨਿਸ਼ਾਨ ਸਾਹਿਬ ਝੁਲਾ ਦਿੱਤਾ। ਸਿੰਘ ਕੱਚੀ ਗੜ੍ਹੀ ਵਿਚ ਮੋਰਚੇ ਮੱਲ ਕੇ ਬੈਠ ਗਏ। ਸਿੰਘਾਂ ਦੇ ਚਿਹਰੇ ਚਮਕ ਰਹੇ ਸਨ ਅਤੇ ਹੌਸਲੇ ਬੁਲੰਦ ਸਨ। ਉਹ ਮੌਕਾ ਭਾਲ ਰਹੇ ਸਨ ਕਿ ਮੁਗ਼ਲ ਫੌਜਦਾਰ ਅਤੇ ਪਹਾੜੀ ਰਾਜੇ ਜਿਨ੍ਹਾਂ ਨੇ ਖਾਲਸੇ ਨਾਲ ਧੋਖਾ ਕੀਤਾ ਹੈ ਜੇਕਰ ਉਨ੍ਹਾਂ ਦੇ ਸਾਹਮਣੇ ਆ ਜਾਣ ਤਾਂ ਉਹ ਇਨ੍ਹਾਂ ਦੁਸ਼ਟਾਂ ਨੂੰ ਮਾਰ ਕੇ ਅਗਲੀ ਦੁਨੀਆਂ ਵਿਚ ਪਹੁੰਚਾ ਦੇਣ। ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਗੜ੍ਹੀ ਦੇ ਦਰਵਾਜ਼ੇ ਅੱਗੇ ਇਸ ਢੰਗ ਨਾਲ ਖੜ੍ਹਾ ਕੀਤਾ ਸੀ ਕਿ ਵੈਰੀ ਦੇ ਲਸ਼ਕਰ ਨੂੰ ਇਹ ਪਤਾ ਨਾ ਲੱਗ ਸਕਿਆ ਕਿ ਗੜ੍ਹੀ ਅੰਦਰ ਕਿੰਨੇ ਕੁ ਸਿੰਘ ਹਨ। ਦੁਸ਼ਮਣ ਸਿੰਘਾਂ ਦੀ ਗਿਣਤੀ ਬਾਰੇ ਸਹੀ ਟੋਹ ਨਾ ਲਾ ਸਕਿਆ। ਗੁਰੂ ਸਾਹਿਬ ਜੀ ਦਾ ਗੜ੍ਹੀ ਦੇ ਦਰਵਾਜ਼ੇ ਨੂੰ ਬਚਾਉਣ ਲਈ ਸਿੰਘਾਂ ਨੂੰ ਖਾਸ ਢੰਗ ਨਾਲ ਗੜ੍ਹੀ ਦੇ ਦਰਵਾਜ਼ੇ ਅੱਗੇ ਤੈਨਾਤ ਕਰਨਾ ਅਤੇ ਉੱਚੀ ਥਾਂ ਉੱਤੇ ਜਾ ਕੇ ਗੜ੍ਹੀ ਦੀ ਮੋਰਚਾਬੰਦੀ ਕਰਨੀ ਸਿੱਧ ਕਰਦਾ ਹੈ ਕਿ ਗੁਰੂ ਸਾਹਿਬ ਸੁਯੋਗ, ਹੰਢੇ ਹੋਏ, ਪ੍ਰਬੀਨ ਅਤੇ ਸੁਲਝੇ ਹੋਏ ਮਹਾਨ ਜਰਨੈਲ ਸਨ। ਫਿਰ ਗੜ੍ਹੀ ਉੱਚੀ ਥਾਂ ਉੱਤੇ ਸੀ, ਉੱਪਰੋਂ ਚਾਰੇ ਪਾਸੇ ਦਿੱਸਦਾ ਸੀ। ਦੁਸ਼ਮਣਾਂ ਨੂੰ ਹੇਠਾਂ ਹੀ ਰੋਕਿਆ ਜਾ ਸਕਦਾ ਸੀ। ਗੁਰੂ ਸਾਹਿਬ ਜੀ ਆਪਣੇ ਦੋਵੇਂ ਸਾਹਿਬਜ਼ਾਦਿਆਂ ਸਮੇਤ ਗੜ੍ਹੀ ਦੀ ਉਪਰਲੀ ਅਟਾਰੀ ਵਿਚ ਚਲੇ ਗਏ। ਮਹਾਨ ਤਜਰਬੇਕਾਰ ਜਰਨੈਲ ਉਹ ਹੁੰਦਾ ਹੈ ਜੋ ਖ਼ਤਰੇ ਵੇਲੇ, ਯੁੱਧ ਦੇ ਔਖੇ ਮੌਕੇ ਉੱਤੇ ਸਹੀ ਫ਼ੈਸਲਾ ਕਰ ਸਕੇ। ਗੁਰੂ ਸਾਹਿਬ ਜੀ ਯੁੱਧ ਕਲਾ ਦੇ ਮਾਹਰ ਸਨ ਤੇ ਮਹਾਨ ਤਜਰਬੇਕਾਰ ਜਰਨੈਲ ਸਨ। ਉਨ੍ਹਾਂ ਨੇ ਖ਼ਤਰਨਾਕ ਮੌਕੇ ਉੱਤੇ ਸਹੀ ਫ਼ੈਸਲਾ ਕਰ ਕੇ ਵਧੀਆ ਢੰਗ ਨਾਲ ਮੋਰਚਾਬੰਦੀ ਕੀਤੀ।

ਗੁਰੂ ਸਾਹਿਬ ਜੀ ਦਾ ਬਹੁਮੁੱਲਾ ਸਾਹਿਤ, ਧਾਰਮਿਕ ਤੇ ਇਤਿਹਾਸਕ ਗ੍ਰੰਥ ਸਰਸੇ ਉੱਤੇ ਹੋਏ ਯੁੱਧ ਵਿਚ ਸਰਸਾ ਨਦੀ ਦੇ ਹੜ੍ਹ ਵਿਚ ਰੁੜ੍ਹ ਗਏ ਸਨ। ਵਿਦਿਆ ਸਾਗਰ ਗ੍ਰੰਥ ਜਿਸ ਨੂੰ ਵਿਦਿਆਧਰ ਗ੍ਰੰਥ ਵੀ ਕਿਹਾ ਜਾਂਦਾ ਹੈ, ਉਹ ਵੀ ਸਰਸੇ ਦੇ ਹੜ੍ਹ ਵਿਚ ਰੁੜ੍ਹ ਗਿਆ ਸੀ। ਅਨੰਦਪੁਰ ਸਾਹਿਬ ਵੱਲੋਂ ਗੁਰੂ ਸਾਹਿਬ ਜੀ ਦਾ ਪਿੱਛਾ ਕਰਦੀ ਆ ਰਹੀ ਫੌਜ ਨੇ ਸਰਸੇ ਦਾ ਪਾਣੀ ਉਤਰ ਜਾਣ 'ਤੇ ਸਰਸਾ ਪਾਰ ਕਰ ਲਿਆ ਤੇ ਇਹ ਫੌਜ ਗੁਰੂ ਜੀ ਦੇ ਮਗਰ ਆ ਰਹੀ ਸੀ। ਦਿੱਲੀ ਤੋਂ ਚੱਲੀ ਹੋਈ ਤਾਜ਼ਾ ਮੁਗ਼ਲ

ਫੌਜ ਗੁਰੂ ਸਾਹਿਬ ਜੀ ਨੂੰ ਫੜ੍ਹਨ ਲਈ ਅਨੰਦਪੁਰ ਸਾਹਿਬ ਵੱਲ ਜਾ ਰਹੀ ਸੀ। ਇਸ ਫੌਜ ਨੂੰ ਰੋਪੜ ਤੋਂ ਉਰੇ ਰਾਹ ਵਿਚ ਪਤਾ ਲੱਗਾ ਕਿ ਗੁਰੂ ਸਾਹਿਬ ਜੀ ਸਿੰਘਾਂ ਸਮੇਤ ਚਮਕੌਰ ਨੂੰ ਚਲੇ ਗਏ ਹਨ। ਇਸ ਤਰ੍ਹਾਂ ਸਾਰੀਆਂ ਫੌਜਾਂ ਨੇ ਆਪਣਾ ਰੁਖ਼ ਚਮਕੌਰ ਵੱਲ ਕਰ ਲਿਆ। ਦਿੱਲੀ ਤੋਂ ਆ ਰਹੀ ਮੁਗ਼ਲ ਫੌਜ ਵੀ ਚਮਕੌਰ ਪਹੁੰਚ ਗਈ। ਰਾਤ ਦਾ ਹਨੇਰਾ ਹੋ ਜਾਣ 'ਤੇ ਮੁਗ਼ਲ ਫੌਜ ਨੇ ਚਮਕੌਰ ਦੀ ਕੱਚੀ ਗੜ੍ਹੀ ਨੂੰ ਜਿਥੇ ਗੁਰੂ ਸਾਹਿਬ ਠਹਿਰੇ ਸਨ, ਚਾਰੇ ਪਾਸੇ ਤੋਂ ਘੇਰ ਲਿਆ।

੮ ਪੋਹ, ਸੰਮਤ ੧੭੬੧ ਬਿਕ੍ਰਮੀ (੭ ਦਸੰਬਰ, ੧੭੦੪ ਈ.) ਦਾ ਦਿਨ ਚੜ੍ਹਿਆ। ਸੂਰਜ ਦੀ ਟਿੱਕੀ ਬਾਹਰ ਆਈ। ਸੂਬਾ ਸਰਹਿੰਦ ਵਜ਼ੀਰ ਖ਼ਾਨ, ਸੂਬਾ ਦਿੱਲੀ ਜਾਫ਼ਰ ਬੇਗ, ਲਾਹੌਰ ਦਾ ਸੂਬਾ ਜ਼ਬਰਦਸਤ ਖ਼ਾਨ ਤੇ ਪਹਾੜੀ ਰਾਜਿਆਂ ਨੇ ਆਪਸ ਵਿਚ ਸਲਾਹ ਕੀਤੀ ਅਤੇ ਇਕ ਏਲਚੀ ਗੜ੍ਹੀ ਵਿਚ ਗੁਰੂ ਸਾਹਿਬ ਜੀ ਕੋਲ ਭੇਜਿਆ। ਇਹ ਏਲਚੀ ਕਾਜ਼ੀ ਸੀ। ਉਸ ਨੇ ਗੁਰੂ ਸਾਹਿਬ ਜੀ ਨੂੰ ਸੰਬੋਧਨ ਕਰਕੇ ਕਿਹਾ— ਗੁਰੂ ਸਾਹਿਬ ਜੀ, ਹੁਣ ਤੁਸੀਂ ਸ਼ਾਹੀ ਫੌਜ ਦੇ ਘੇਰੇ ਵਿਚ ਆ ਚੁਕੇ ਹੋ। ਕਈ ਮੀਲਾਂ ਤਕ ਚੁਫੇਰੇ ਲੰਮਾ ਘੇਰਾ ਪੈ ਗਿਆ ਹੈ। ਤੁਸੀਂ ਮੁੱਠੀ-ਭਰ, ਗਿਣਤੀ ਦੇ ਸਿੰਘਾਂ ਨਾਲ ਮੁਗ਼ਲ ਲਸ਼ਕਰ ਦਾ ਮੁਕਾਬਲਾ ਨਹੀਂ ਕਰ ਸਕੋਗੇ। ਸਾਰੇ ਮੁਗ਼ਲ ਫੌਜਦਾਰਾਂ ਦੀ ਰਾਇ ਹੈ ਕਿ ਤੁਸੀਂ ਆਪਣੇ ਸਿੰਘਾਂ ਸਮੇਤ ਹਥਿਆਰ ਸੁੱਟ ਦਿਉ ਤੇ ਆਪਣੇ ਆਪ ਨੂੰ ਸ਼ਾਹੀ ਫੌਜ ਦੇ ਹਵਾਲੇ ਕਰ ਦਿਉ। ਗੁਰੂ ਸਾਹਿਬ ਜੀ ਕਿਸੇ ਚੰਗੇ ਟਿਕਾਣੇ 'ਤੇ ਜਾ ਕੇ ਵੈਰੀਆਂ ਦੇ ਲਸ਼ਕਰ ਨਾਲ ਦੋ ਹੱਥ ਕਰਨਾ ਚਾਹੁੰਦੇ ਸਨ। ਸੋ ਉਨ੍ਹਾਂ ਨੇ ਯੁੱਧ ਕਰਨ ਲਈ ਚੰਗਾ ਟਿਕਾਣਾ ਚਮਕੌਰ ਦੀ ਕੱਚੀ ਗੜ੍ਹੀ ਨੂੰ ਬਣਾਇਆ ਸੀ।

੭ ਦਸੰਬਰ, ੧੭੦੪ ਈ. ਨੂੰ ਚਮਕੌਰ ਦੀ ਧਰਤੀ ਉੱਤੇ ਅਜੀਬ ਕਿਸਮ ਦਾ ਯੁੱਧ ਹੋਇਆ। ਇਕ ਪਾਸੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਚਾਲ੍ਹੀ ਸਿੰਘ, ਗੁਰੂ ਸਾਹਿਬ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਹਨ; ਉਹ ਵੀ ਭੁੱਖਣ-ਭਾਣੇ ਤੇ ਥੱਕੇ ਹੋਏ। ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿਚ ਮੁਗ਼ਲ ਫੌਜ, ਜਿਨ੍ਹਾਂ ਵਿਚ ਪਹਾੜੀ ਰਾਜੇ ਵੀ ਸਨ। ਵੈਰੀ ਦੀਆਂ ਇਨ੍ਹਾਂ ਫੌਜਾਂ ਕੋਲ ਆਪਣੇ ਸਮੇਂ ਦੇ ਵਧੀਆ ਹਥਿਆਰ ਸਨ। ਮੁਗ਼ਲ ਫੌਜਾਂ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਚਮਕੌਰ ਦੀ ਕੱਚੀ ਹਵੇਲੀ ਨੂੰ ਘੇਰ ਲਿਆ। ੮ ਪੋਹ, ਸੰ: ੧੭੬੧ ਬਿ: (੭ ਦਸੰਬਰ, ੧੭੦੪ ਈ.) ਦਾ ਸੂਰਜ ਨਿਕਲਦਿਆਂ ਹੀ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੇ ਢੰਡੋਰਾ ਪਿਟਵਾ ਦਿੱਤਾ ਕਿ ਗੁਰੂ ਸਾਹਿਬ ਜੀ ਆਪਣੇ ਆਪ ਨੂੰ ਮੁਗ਼ਲ ਫੌਜ ਦੇ ਹਵਾਲੇ ਕਰ ਦੇਣ ਤੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਗ੍ਰਿਫਤਾਰ ਹੋ ਜਾਣ। ਢੰਡੋਰੇ ਦੇ ਜੁਆਬ ਵਿਚ ਗੁਰੂ ਸਾਹਿਬ ਜੀ ਨੇ ਗੜ੍ਹੀ ਉੱਪਰੋਂ ਤੀਰਾਂ ਦੀ ਬਰਖਾ ਸ਼ੁਰੂ ਕਰ ਦਿੱਤੀ। ਵੈਰੀਆਂ ਦੀਆਂ ਫੌਜਾਂ ਨੇ ਵੀ ਖ਼ੂਬ ਤੀਰ ਛੱਡੇ ਪਰ ਗੜ੍ਹੀ ਦੇ ਲਾਗੇ ਕੋਈ ਨਾ ਢੁਕੇ। ਮੁਗ਼ਲ ਜਰਨੈਲ ਨਾਹਰ ਖ਼ਾਨ ਪੌੜੀ ਲਾ ਕੇ ਗੜ੍ਹੀ ਉੱਤੇ ਚੜ੍ਹਨ ਲੱਗਾ ਸੀ। ਜਦੋਂ

ਉਸ ਨੇ ਆਪਣਾ ਸਿਰ ਉੱਪਰ ਨੂੰ ਚੁੱਕਿਆ, ਗੁਰੂ ਸਾਹਿਬ ਜੀ ਦੇ ਇਕ ਤੀਰ ਨੇ ਉਸ ਦਾ ਅੰਤ ਕਰ ਦਿੱਤਾ। ਨਾਹਰ ਖ਼ਾਂ ਦੀ ਮੌਤ ਤੋਂ ਬਾਅਦ ਗਨੀ ਖ਼ਾਂ ਗੜ੍ਹੀ ਦੀ ਕੰਧ ਉੱਤੇ ਚੜ੍ਹਨ ਲੱਗਾ। ਜਦੋਂ ਉਸ ਨੇ ਆਪਣਾ ਸਿਰ ਉੱਪਰ ਨੂੰ ਚੁੱਕਿਆ ਗੁਰੂ ਸਾਹਿਬ ਨੇ ਗੁਰਜ ਮਾਰ ਕੇ ਉਸ ਦਾ ਸਿਰ ਪਾੜ ਦਿੱਤਾ। ਨਾਹਰ ਖ਼ਾਂ ਭੁੰਞੇ ਡਿੱਗ ਪਿਆ। ਇਕ ਹੋਰ ਜਰਨੈਲ ਖ਼ੁਆਜਾ ਮਹਿਮੂਦ ਅਲੀ ਨੇ ਜਦੋਂ ਆਪਣੇ ਸਾਥੀਆਂ ਨੂੰ ਮਰਦੇ ਵੇਖਿਆ, ਉਹ ਭੱਜ ਕੇ ਕੰਧ ਦੇ ਉਹਲੇ ਹੋ ਕੇ ਜਾਨ ਬਚਾ ਗਿਆ। ਗੁਰੂ ਸਾਹਿਬ ਨੇ ਉਸ ਦੇ ਡਰਪੋਕ ਹੋਣ ਕਰਕੇ ਉਸ ਨੂੰ ਖ਼ੁਆਜਾ ਮਰਦੂਦ ਕਿਹਾ ਹੈ। ਖ਼ੁਆਜਾ ਮਰਦੂਦ ਨੂੰ ਸੰਬੋਧਨ ਕਰ ਕੇ ਲਿਖਿਆ ਹੈ ਕਿ ਜੇਕਰ ਤੂੰ ਮੇਰੇ ਸਾਹਮਣੇ ਆ ਜਾਂਦਾ ਤਾਂ ਮੈਂ ਤੇਰਾ ਮੂੰਹ ਵੇਖ ਲੈਂਦਾ, ਤੂੰ ਮੇਰਾ ਮੂੰਹ ਵੇਖ ਲੈਂਦਾ, ਮੈਂ ਤੈਨੂੰ ਇਕ ਤੀਰ ਬਖ਼ਸ਼ ਦਿੰਦਾ ਤੇ ਤੇਰਾ ਜਨਮ-ਮਰਨ ਕੱਟ ਦਿੰਦਾ, ਪਰ ਤੂੰ ਕੰਧ ਉਹਲੇ ਹੋ ਕੇ ਕਾਇਰ ਬਣ ਕੇ ਜਾਨ ਬਚਾ ਗਿਆਂ। ਗੁਰੂ ਸਾਹਿਬ ਜੀ ਦੇ ਆਪਣੇ ਸ਼ਬਦ 'ਜ਼ਫ਼ਰਨਾਮੇ' ਵਿਚ ਇਹ ਹਨ:

*ਕਿ ਆਂ ਖ੍ਵਾਜਹ ਮਰਦੂਦ ਜ਼ਿ ਸਾਯਹ ਦੀਵਾਰ॥*
*ਬ ਮੈਦਾਂ ਨਿਆਮਦ ਬ ਮਰਦਾਨਹ ਵਾਰ॥੩੪॥*
*ਦਰੇਗਾ ਅਗਰ ਰੂਇ ਓ ਦੀਦਮੇ॥*
*ਬ ਯੱਕ ਤੀਰ ਲਾਚਾਰ ਬਖਸ਼ੀਦਮੇ॥੩੫॥* *(ਜ਼ਫ਼ਰਨਾਮਾ)*

ਸੂਬਾ ਸਰਹਿੰਦ ਵਜ਼ੀਰ ਖ਼ਾਨ ਨੇ ਇੱਕੋ ਵਾਰ ਸ਼ਾਹੀ ਫੌਜ ਨੂੰ ਗੜ੍ਹੀ ਉੱਤੇ ਹਮਲਾ ਕਰਨ ਲਈ ਕਿਹਾ। ਗੁਰੂ ਸਾਹਿਬ ਜੀ ਨੇ ਮੁਗ਼ਲ ਫੌਜ ਦੇ ਟਾਕਰੇ ਲਈ ਪੰਜ-ਪੰਜ ਸਿੰਘਾਂ ਦੇ ਜਥੇ ਗੜ੍ਹੀ ਤੋਂ ਬਾਹਰ ਵੈਰੀਆਂ ਨਾਲ ਲੜਨ ਲਈ ਭੇਜਣੇ ਸ਼ੁਰੂ ਕਰ ਦਿੱਤੇ। ਗੁਰੂ ਸਾਹਿਬ ਜੀ ਨੇ ਗੜ੍ਹੀ ਨੂੰ ਬਚਾਉਣ ਵਾਸਤੇ ਗੜ੍ਹੀ ਦੀ ਹਰ ਇਕ ਕੰਧ ਅੱਗੇ ਦੋ-ਦੋ ਸਿੰਘ ਖੜ੍ਹੇ ਕੀਤੇ ਹੋਏ ਸਨ। ਦੋ ਸਿੰਘ ਗੜ੍ਹੀ ਦੇ ਦਰਵਾਜ਼ੇ ਦੀ ਰਾਖੀ ਕਰ ਰਹੇ ਸਨ। ਗੁਰੂ ਸਾਹਿਬ ਆਪ ਗੜ੍ਹੀ ਦੀ ਉਪਰਲੀ ਛੱਤ ਉੱਤੇ ਦੋਵਾਂ ਸਾਹਿਬਜ਼ਾਦਿਆਂ ਸਮੇਤ ਬੈਠੇ ਸਨ। ਉੱਪਰੋਂ ਵੈਰੀ ਫੌਜ ਉੱਤੇ ਤੀਰ ਛੱਡ ਰਹੇ ਸਨ। ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਅੱਗੇ ਵਧ ਰਹੀ ਫੌਜ ਨੂੰ ਪਿਛਾਂਹ ਧੱਕ ਦਿੱਤਾ। ਯੁੱਧ ਦਾ ਮੈਦਾਨ ਭਖਿਆ ਹੋਇਆ ਸੀ। ਲੋਹੇ 'ਤੇ ਲੋਹਾ ਖੜਕ ਰਿਹਾ ਸੀ। ਹਜ਼ਾਰਾਂ ਜੁਆਨ ਲਹੂ-ਲੁਹਾਣ ਹੋ ਕੇ ਮੈਦਾਨ ਵਿਚ ਡਿੱਗ ਰਹੇ ਸਨ।

ਜਦੋਂ ਪੰਜ ਸਿੰਘਾਂ ਦਾ ਭੇਜਿਆ, ਜਥਾ ਵੈਰੀਆਂ ਨੂੰ ਪਾਰ ਬੁਲਾ ਕੇ ਸ਼ਹੀਦ ਹੋ ਗਿਆ। ਫਿਰ ਗੁਰੂ ਸਾਹਿਬ ਜੀ ਨੇ ਪੰਜ ਸਿੰਘਾਂ ਦਾ ਇਕ ਹੋਰ ਜਥਾ ਯੁੱਧ ਦੇ ਮੈਦਾਨ ਵਿਚ ਤੋਰਿਆ। ਉਹ ਪੰਜ ਸਿੰਘ ਵੀ ਅਨੇਕਾਂ ਵੈਰੀਆਂ ਨੂੰ ਲਤਾੜਦੇ ਹੋਏ ਸ਼ਹੀਦੀਆਂ ਪਾ ਗਏ। ਫਿਰ ਵਜ਼ੀਰ ਖ਼ਾਨ ਸੂਬਾ ਸਰਹਿੰਦ ਨੇ ਆਪਣੇ ਜਰਨੈਲਾਂ, ਫੌਜਦਾਰ ਹਦਾਇਤ ਖ਼ਾਨ, ਫੌਜਦਾਰ ਇਸਮਾਇਲ ਖ਼ਾਨ, ਫੌਜਦਾਰ ਖਲੀਲ ਖ਼ਾਨ, ਫੌਜਦਾਰ ਸੁਲਤਾਨ ਖ਼ਾਨ, ਫੌਜਦਾਰ ਫੌਲਾਦ ਖ਼ਾਨ, ਫੌਜਦਾਰ ਜਹਾਨ ਖ਼ਾਨ, ਫੌਜਦਾਰ ਭੂਰੇ ਖ਼ਾਨ

ਅਤੇ ਫੌਜਦਾਰ ਅਸਮਾਨ ਖ਼ਾਨ ਨੂੰ ਹੁਕਮ ਦਿੱਤਾ ਕਿ ਉਹ ਸਾਰੇ ਇਕੱਠੇ ਹੋ ਕੇ ਗੜ੍ਹੀ ਉੱਤੇ ਜ਼ੋਰਦਾਰ ਹਮਲਾ ਕਰਨ। ਇਸ ਜ਼ੋਰਦਾਰ ਹਮਲੇ ਨੂੰ ਰੋਕਣਾ ਬਹੁਤ ਔਖਾ ਸੀ। ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ—ਸਤਿਗੁਰੂ ਜੀ! ਤੁਸੀਂ ਹੁਣ ਆਪਣੇ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ ਤੋਂ ਬਾਹਰ ਚਲੇ ਜਾਓ। ਅਸੀਂ ਪਿੱਛੋਂ ਲੜਦੇ ਰਹਾਂਗੇ। ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਕਿਹਾ—ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ। ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ। ਗੁਰੂ ਸਾਹਿਬ ਜੀ ਦਾ ਇਹ ਜੁਆਬ ਸੁਣ ਕੇ ਸਿੰਘ ਚੁੱਪ ਹੋ ਗਏ। ਇਸ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਗੁਰੂ ਪਿਤਾ ਜੀ ਤੋਂ ਯੁੱਧ ਵਿਚ ਜਾਣ ਦੀ ਆਗਿਆ ਮੰਗੀ। ਗੁਰੂ ਸਾਹਿਬ ਜੀ ਨੇ ਜ਼ੁਲਮ ਦਾ ਹੜ੍ਹ ਰੋਕਣ ਲਈ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਵੈਰੀਆਂ ਨਾਲ ਜੂਝਣ ਲਈ ਲੜਾਈ ਦੇ ਮੈਦਾਨ ਵਿਚ ਘੱਲਿਆ। ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਨੂੰ ਸ਼ਸਤਰਾਂ ਨਾਲ ਸਜਾ ਕੇ ਉਸ ਨੂੰ ਥਾਪੜਾ ਦੇ ਕੇ ਆਖ਼ਰੀ ਫ਼ਤਹਿ ਬੁਲਾਈ ਤੇ ਉਸ ਨੂੰ ਜੰਗ ਦੇ ਮੈਦਾਨ ਵੱਲ ਤੋਰਿਆ। ਬਾਬਾ ਅਜੀਤ ਸਿੰਘ ਜੀ ਨੇ ਜੰਗ ਦੇ ਮੈਦਾਨ ਵਿਚ ਜਾ ਕੇ ਵੈਰੀਆਂ ਨੂੰ ਲਲਕਾਰ ਕੇ ਕਿਹਾ—ਮੇਰੇ ਸਾਹਮਣੇ ਉਹ ਆਏ ਜਿਸ ਦੇ ਦਿਲ ਵਿਚ ਲੜਨ ਦੇ ਅਰਮਾਨ ਹਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜੋ ਸ਼ਬਦ ਜੰਗ ਦੇ ਮੈਦਾਨ ਵਿਚ ਆਖੇ ਉਨ੍ਹਾਂ ਸ਼ਬਦਾਂ ਨੂੰ ਮਿਰਜ਼ਾ ਮੁਹੰਮਦ ਅਬਦੁਲ ਗਨੀ ਨੇ ਆਪਣੇ ਕਿੱਸਾ 'ਜ਼ੌਹਰਿ ਤੇਗ' ਵਿਚ ਇਉਂ ਬਿਆਨ ਕੀਤਾ ਹੈ:

*ਨਾਮ ਕਾ ਅਜੀਤ ਹੂ ਜੀਤਾ ਨਾ ਜਾਊਂਗਾ।*
*ਜੀਤਾ ਤੋਂ ਖ਼ੈਰ ਮੁੜ ਕੇ ਜੀਤਾ ਨ ਆਊਂਗਾ।*

ਸਾਹਿਬਜ਼ਾਦਾ ਅਜੀਤ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਜਾ ਕੇ ਤਰਥੱਲੀ ਮਚਾ ਦਿੱਤੀ। ਸਾਹਿਬਜ਼ਾਦੇ ਨੇ ਤੀਰਾਂ ਨਾਲ ਵੈਰੀਆਂ ਦੀਆਂ ਛਾਤੀਆਂ ਵਿੰਨ੍ਹ ਦਿੱਤੀਆਂ। ਦਸਮੇਸ਼ ਜੀ ਗੜ੍ਹੀ ਉੱਪਰੋਂ ਸਾਹਿਬਜ਼ਾਦੇ ਨੂੰ ਲੜਦਿਆਂ ਵੇਖ ਰਹੇ ਸਨ। ਜਦੋਂ ਸਾਹਿਬਜ਼ਾਦੇ ਦੇ ਭੱਥੇ ਵਿੱਚੋਂ ਤੀਰ ਮੁੱਕ ਗਏ ਫਿਰ ਉਸ ਨੇ ਨੇਜ਼ਾ ਵਾਹੁਣਾ ਸ਼ੁਰੂ ਕਰ ਦਿੱਤਾ। ਤੁਰਕ ਤੋਬਾ-ਤੋਬਾ ਕਰ ਕੇ ਭੱਜਣ ਲੱਗ ਪਏ। ਇਨ੍ਹਾਂ ਨਾਲ ਯੁੱਧ ਵਿਚ ਆਏ ਸਿੰਘਾਂ 'ਚ ਭਾਈ ਮੁਹਕਮ ਸਿੰਘ ਜੀ ਪੰਜ ਪਿਆਰਿਆਂ ਵਿੱਚੋਂ ਇਕ ਸਨ, ਨੇ ਦੁਸ਼ਮਣ ਦਲਾਂ ਨੂੰ ਚੀਰ ਕੇ ਰੱਖ ਦਿੱਤਾ। ਉਹ ਦੁਸ਼ਮਣ ਦਲਾਂ ਨੂੰ ਧੂਹ ਕੇ ਦੂਰ ਤਕ ਲੈ ਗਏ। ਬਾਕੀ ਸਿੰਘ ਵੈਰੀਆਂ ਨਾਲ ਜੂਝਦੇ ਸ਼ਹੀਦ ਹੋ ਗਏ ਸਨ। ਜਦੋਂ ਸਾਹਿਬਜ਼ਾਦਾ ਯੁੱਧ ਲੜ ਰਿਹਾ ਸੀ ਉਸ ਸਮੇਂ ਉਸ ਨੇ ਇਕ ਮੁਗ਼ਲ ਸਿਪਾਹੀ ਦੇ ਜ਼ੋਰ ਨਾਲ ਨੇਜ਼ਾ ਮਾਰਿਆ। ਉਸ ਮੁਗ਼ਲ ਸਿਪਾਹੀ ਨੇ ਲੋਹੇ ਦੀ ਵਰਦੀ (ਸੰਜੋਅ) ਪਾਈ ਹੋਈ ਸੀ। ਸਾਹਿਬਜ਼ਾਦੇ ਦਾ ਨੇਜ਼ਾ ਉਸ ਸਿਪਾਹੀ ਦੀ ਸੰਜੋਅ ਵਿਚ ਖੁੱਭ ਗਿਆ। ਨੇਜ਼ੇ ਦੀ ਅਣੀ ਟੁੱਟ ਗਈ। ਇਕ ਮੁਗ਼ਲ ਦੇ ਨੇਜ਼ੇ ਨਾਲ ਉਨ੍ਹਾਂ ਦਾ ਘੋੜਾ ਜ਼ਖ਼ਮੀ ਹੋ ਗਿਆ, ਫਿਰ ਆਪ ਪੈਦਲ ਹੋ ਗਏ। ਨੇਜ਼ਾ ਟੁੱਟ ਜਾਣ 'ਤੇ ਉਨ੍ਹਾਂ ਨੇ ਤਲਵਾਰ ਧੂਹ ਲਈ ਤੇ ਤਲਵਾਰ

ਨਾਲ ਵੈਰੀਆਂ ਉੱਤੇ ਵਾਰ ਕਰਨ ਲੱਗ ਪਏ। ਇੱਕੋ ਵਾਰ ਵੈਰੀ ਇਕੱਠੇ ਹੋ ਕੇ ਆਪ ਉੱਤੇ ਟੁੱਟ ਕੇ ਪੈ ਗਏ। ਆਪ ਜੀ ਵੈਰੀਆਂ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ। ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਦੀ ਸ਼ਹੀਦੀ ਨੂੰ ਅੱਖੀਂ ਵੇਖਿਆ। ਉਨ੍ਹਾਂ ਨੇ ਪੁੱਤਰ ਦੇ ਸ਼ਹੀਦ ਹੋਣ ਉੱਤੇ ਜੈਕਾਰਾ ਛੱਡਿਆ। ਆਪ ਜੀ ਦੀ ਸ਼ਹੀਦੀ ਸੂਰਜ ਛਿਪਣ ਤੋਂ ਕੁਝ ਸਮਾਂ ਪਹਿਲਾਂ ਲੌਢੇ ਵੇਲੇ ਹੋਈ ਸੀ।

ਆਪਣੇ ਭਰਾ ਬਾਬਾ ਅਜੀਤ ਸਿੰਘ ਜੀ ਦੀ ਸ਼ਹੀਦੀ ਪਿੱਛੋਂ ਬਾਬਾ ਜੁਝਾਰ ਸਿੰਘ ਜੀ ਨੇ ਕਲਗੀਧਰ ਪਿਤਾ ਤੋਂ ਯੁੱਧ ਵਿਚ ਜਾਣ ਦੀ ਆਗਿਆ ਮੰਗੀ। ਕਲਗੀਧਰ ਪਾਤਸ਼ਾਹ ਨੇ ਬਾਬਾ ਜੁਝਾਰ ਸਿੰਘ ਜੀ ਨੂੰ ਸ਼ਸਤਰ ਪਹਿਨਾਏ। ਸੀਸ ਉੱਤੇ ਕਲਗੀ ਸਜਾਈ। ਅਸ਼ੀਰਵਾਦ ਦੇ ਕੇ ਕਿਹਾ—ਬੇਟਾ, ਜੰਗ ਵਿਚ ਜਾਓ। ਦੁਸ਼ਟਾਂ ਨੂੰ ਸੋਧ ਕੇ ਧਰਮ ਯੁੱਧ ਵਿਚ ਲੜ ਕੇ ਸ਼ਹੀਦ ਹੋਵੋ। ਆਪ ਜੀ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਆਖ਼ਰੀ ਫ਼ਤਹਿ ਬੁਲਾ ਕੇ ਪੰਜ ਸਿੰਘਾਂ ਨਾਲ ਜੰਗ ਦੇ ਮੈਦਾਨ ਵਿਚ ਭੇਜਿਆ। ਪੰਜ ਸਿੰਘਾਂ ਵਿੱਚੋਂ ਦੋ ਸਿੰਘ ਭਾਈ ਹਿੰਮਤ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਪੰਜ ਪਿਆਰਿਆਂ ਵਿੱਚੋਂ ਸਨ। ਸਾਹਿਬਜ਼ਾਦਾ ਜੁਝਾਰ ਸਿੰਘ ਦੇ ਯੁੱਧ ਦੇ ਮੈਦਾਨ ਵਿਚ ਆਉਣ ਨਾਲ ਯੁੱਧ ਫਿਰ ਭਖ ਗਿਆ। ਸਾਹਿਬਜ਼ਾਦਾ ਜੁਝਾਰ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਜਾ ਕੇ ਤੁਰਕਾਂ ਨੂੰ ਲਲਕਾਰਾ ਮਾਰਿਆ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੂੰਜ ਉੱਠਿਆ। ਸਾਹਿਬਜ਼ਾਦਾ ਜੁਝਾਰ ਸਿੰਘ ਨੇ ਜੋਸ਼ ਵਿਚ ਆ ਕੇ ਤਲਵਾਰ ਨਾਲ ਤੁਰਕਾਂ ਦੇ ਟੋਟੇ ਕਰ ਕੇ ਰੱਖ ਦਿੱਤੇ। ਸਾਹਿਬਜ਼ਾਦੇ ਨਾਲ ਆਏ ਪੰਜ ਸਿੰਘ ਵੈਰੀਆਂ ਉੱਤੇ ਬਾਜਾਂ ਵਾਂਗ ਝਪਟੇ। ਸਿੰਘਾਂ ਨੇ ਤੇਗਾਂ ਨਾਲ ਵੈਰੀਆਂ ਦੇ ਸੱਥਰ ਲਾਹ ਦਿੱਤੇ। ਆਖ਼ਰ ਸਾਹਿਬਜ਼ਾਦੇ ਨਾਲ ਆਏ ਸਿੰਘ ਤੁਰਕਾਂ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ। ਗੁਰੂ ਸਾਹਿਬ ਜੀ ਗੜ੍ਹੀ ਉੱਪਰੋਂ ਵੈਰੀ ਦਲਾਂ ਉੱਤੇ ਤੀਰ ਛੱਡ ਰਹੇ ਸਨ। ਸਾਹਿਬਜ਼ਾਦਾ ਤੀਰਾਂ ਦੀ ਓਟ ਵਿਚ ਅੱਗੇ ਵਧ ਰਿਹਾ ਸੀ। ਗੁਰੂ ਸਾਹਿਬ ਜੀ ਆਪਣੇ ਪੁੱਤਰ ਨੂੰ ਲੜਦੇ ਹੋਏ ਅੱਖੀਂ ਵੇਖ ਰਹੇ ਸਨ। ਸਾਹਿਬਜ਼ਾਦਾ ਵੀ ਦੁਸ਼ਮਣਾਂ ਦੇ ਦਲਾਂ ਨਾਲ ਜੂਝਦਾ ਹੋਇਆ ਸ਼ਹੀਦ ਹੋ ਗਿਆ। ਇਸ ਸਮੇਂ ਸੂਰਜ ਛਿਪ ਗਿਆ ਸੀ। ਗੁਰੂ ਸਾਹਿਬ ਜੀ ਨੇ ਆਪਣੇ ਬੇਟੇ ਦੇ ਸ਼ਹੀਦ ਹੋਣ 'ਤੇ ਜੈਕਾਰਾ ਛੱਡਿਆ। ਉਨ੍ਹਾਂ ਨੇ ਅਕਾਲ ਪੁਰਖ ਦਾ ਸ਼ੁਕਰ ਕੀਤਾ।

ਰਾਤ ਪੈ ਜਾਣ 'ਤੇ ਯੁੱਧ ਬੰਦ ਹੋ ਗਿਆ। ਗੁਰੂ ਸਾਹਿਬ ਜੀ ਨੇ ਰਹਿਰਾਸ ਸਾਹਿਬ ਦਾ ਪਾਠ ਕੀਤਾ। ਫਿਰ ਅਰਦਾਸ ਹੋਈ। ਗੁਰੂ ਸਾਹਿਬ ਜੀ ਨੇ ਗੜ੍ਹੀ ਵਿਚ ਬਾਕੀ ਸਿੰਘਾਂ ਨੂੰ ਕਿਹਾ—ਸਾਡੇ ਕੋਲ ਸ਼ਹੀਦ ਹੋਣ ਤੋਂ ਬਗ਼ੈਰ ਹੋਰ ਕੋਈ ਚਾਰਾ ਨਹੀਂ ਹੈ। ਸਾਡੇ ਲਹੂ ਦਾ ਯੁੱਧ ਵਿਚ ਡੁਲ੍ਹਿਆ ਇਕ ਵੀ ਤੁਪਕਾ ਫ਼ਜ਼ੂਲ ਨਹੀਂ ਜਾਵੇਗਾ। ਜਦੋਂ ਤਕ ਧਰਤੀ 'ਤੇ ਅਸਮਾਨ ਰਹੇਗਾ, ਵੈਰੀਆਂ ਕੋਲੋਂ ਸਾਡਾ ਖ਼ੂਨ ਹਿਸਾਬ ਮੰਗਦਾ ਰਹੇਗਾ। ਗੁਰੂ ਸਾਹਿਬ ਨੇ ਸਿੰਘਾਂ ਨੂੰ ਕਿਹਾ ਕਿ ਸਵੇਰੇ ਮੈਂ ਜਥਾ ਲੈ ਕੇ ਯੁੱਧ ਦੇ ਮੈਦਾਨ ਵਿਚ ਜਾਵਾਂਗਾ। ਮੈਂ ਵੈਰੀਆਂ ਨਾਲ ਜੂਝ ਕੇ ਸ਼ਹੀਦ ਹੋਵਾਂਗਾ। ਗੁਰੂ ਸਾਹਿਬ ਜੀ ਦੇ

ਇਸ ਫ਼ੈਸਲੇ ਉੱਤੇ ਸਿੰਘ ਫ਼ਿਕਰ ਕਰਨ ਲੱਗ ਪਏ। ਉਨ੍ਹਾਂ ਨੇ ਗੁਰੂ ਸਾਹਿਬ ਜੀ ਨੂੰ ਕਿਹਾ—ਇਸ ਬਿਪਤਾ ਸਮੇਂ ਤੁਹਾਡੀ ਸ਼ਹੀਦੀ ਖਾਲਸਾ ਪੰਥ ਨੂੰ ਘੋਰ ਸੰਕਟ ਵਿਚ ਪਾ ਦੇਵੇਗੀ। ਇਸ ਸਮੇਂ ਰਾਤ ਪੈ ਗਈ ਸੀ। ਗੜ੍ਹੀ ਵਿਚ ਕੇਵਲ ਅੱਠ ਸਿੰਘ ਅਤੇ ਗੁਰੂ ਸਾਹਿਬ ਰਹਿ ਗਏ ਸਨ। ਗੁਰੂ ਸਾਹਿਬ ਜੀ ਆਪਣੇ ਫ਼ੈਸਲੇ ਉੱਤੇ ਡਟੇ ਹੋਏ ਸਨ। ਸਤਿਗੁਰੂ ਜੀ ਅਨੇਕਾਂ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋਣਾ ਚਾਹੁੰਦੇ ਸਨ। ਸਿੰਘਾਂ ਨੇ ਗੁਰਮਤਾ ਕੀਤਾ। ਪੰਜ ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਹਜ਼ੂਰ ਤੁਸੀਂ ਕਹਿੰਦੇ ਸੀ ਕਿ ਮੈਂ ਪੰਥ ਦਾ ਹੁਕਮ ਮੰਨਾਂਗਾ। ਹੁਣ ਖਾਲਸਾ ਪੰਥ ਦੇ ਹੁਕਮ ਨੂੰ ਮੰਨਣ ਦਾ ਵੇਲਾ ਹੈ। ਪੰਜਾਂ ਪਿਆਰਿਆਂ ਵਿੱਚੋਂ ਭਾਈ ਦਇਆ ਸਿੰਘ ਜੀ ਪੰਜ ਪਿਆਰਿਆਂ ਦੀ ਅਗਵਾਈ ਕਰ ਰਹੇ ਸਨ, ਨੇ ਆਪ ਜੀ ਨੂੰ ਕਿਹਾ ਕਿ ਸੱਚੇ ਪਾਤਸ਼ਾਹ! ਖਾਲਸਾ ਪੰਥ ਦਾ ਹੁਕਮ ਹੈ ਕਿ ਆਪ ਜੀ ਗੜ੍ਹੀ ਨੂੰ ਛੱਡ ਕੇ ਚਮਕੌਰ ਤੋਂ ਬਾਹਰ ਕਿਸੇ ਸੁਰੱਖਿਅਤ ਟਿਕਾਣੇ 'ਤੇ ਚਲੇ ਜਾਓ ਕਿਉਂਕਿ ਤੁਸੀਂ ਹੋਰ ਬਹੁਤ ਸਾਰੇ ਕੰਮ ਕਰਨੇ ਹਨ ਜੋ ਅਜੇ ਬਾਕੀ ਹਨ। ਇਸ ਸਮੇਂ ਤੁਹਾਡੀ ਸ਼ਹੀਦੀ ਨਾਲ ਪੰਥ ਦੇ ਹੋਰ ਕਈ ਕੰਮ ਜੋ ਅਜੇ ਹੋਣੇ ਹਨ, ਰਹਿ ਜਾਣਗੇ। ਗੁਰੂ ਸਾਹਿਬ ਜੀ ਨੇ ਪੰਥ ਦਾ ਹੁਕਮ ਮੰਨ ਲਿਆ ਤੇ ਕਿਹਾ ਕਿ ਮੈਂ ਪੰਥ ਦਾ ਹੁਕਮ ਮੰਨ ਕੇ, ਗੜ੍ਹੀ ਛੱਡ ਕੇ ਬਾਹਰ ਚਲਾ ਜਾਵਾਂਗਾ ਪਰ ਮੈਂ ਲੁਕ-ਛਿਪ ਕੇ ਨਹੀਂ ਜਾਵਾਂਗਾ। ਮੈਂ ਦੁਸ਼ਮਣ ਦਲਾਂ ਨੂੰ ਲਲਕਾਰ ਕੇ ਬਾਹਰ ਜਾਵਾਂਗਾ। ਪੰਜਾਂ ਪਿਆਰਿਆਂ ਨੇ ਇਹ ਵੀ ਫ਼ੈਸਲਾ ਕੀਤਾ ਕਿ ਗੁਰੂ ਸਾਹਿਬ ਜੀ ਨਾਲ ਤਿੰਨ ਸਿੰਘ, ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਬਾਹਰ ਜਾਣਗੇ। ਖਾਲਸਾ ਪੰਥ ਦਾ ਸਭ ਤੋਂ ਪਹਿਲਾ ਗੁਰਮਤਾ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਹੋਇਆ ਸੀ। ਇਸ ਗੁਰਮਤੇ ਰਾਹੀਂ ਗੁਰੂ ਸਾਹਿਬ ਜੀ ਨੂੰ ਚਮਕੌਰ ਸਾਹਿਬ ਦੀ ਗੜ੍ਹੀ ਨੂੰ ਛੱਡ ਕੇ ਬਾਹਰ ਜਾਣ ਲਈ ਕਿਹਾ ਗਿਆ ਸੀ।

ਬਹੁਤ ਸਾਰੇ ਸਿੰਘ ਸ਼ਹੀਦ ਹੋ ਚੁਕੇ ਸਨ। ਮੁਗ਼ਲ ਫੌਜਾਂ ਨੂੰ ਪੱਕਾ ਨਿਸ਼ਚਾ ਸੀ ਕਿ ਉਹ ਦਿਨ ਚੜ੍ਹਨ ਵੇਲੇ ਗੁਰੂ ਸਾਹਿਬ ਜੀ ਨੂੰ ਜਿਊਂਦਿਆਂ ਫੜ ਲੈਣਗੇ ਪਰ ਇਹ ਉਨ੍ਹਾਂ ਦਾ ਭੁਲੇਖਾ ਸੀ। ਗੁਰੂ ਸਾਹਿਬ ਜੀ ਵੈਰੀ ਫੌਜਾਂ ਨੂੰ ਭੁਲੇਖਾ ਪਾ ਕੇ ਬਾਹਰ ਜਾਣਾ ਚਾਹੁੰਦੇ ਸਨ। ਭਾਈ ਸੰਗਤ ਸਿੰਘ ਜੀ ਦਾ ਮੁਹਾਂਦਰਾ ਗੁਰੂ ਸਾਹਿਬ ਜੀ ਨਾਲ ਮਿਲਦਾ ਸੀ। ਗੁਰੂ ਸਾਹਿਬ ਜੀ ਨੇ ਗੁਰੂ ਪੰਥ ਦੇ ਹੁਕਮ ਨਾਲ ਆਪਣੀ ਕਲਗ਼ੀ ਲਾਹ ਕੇ ਭਾਈ ਸੰਗਤ ਸਿੰਘ ਦੇ ਸੀਸ ਉੱਤੇ ਸਜਾ ਦਿੱਤੀ ਤਾਂ ਕਿ ਦੁਸ਼ਮਣ ਫੌਜਾਂ ਨੂੰ ਜਾਪੇ ਕਿ ਗੁਰੂ ਸਾਹਿਬ ਜੀ ਅਜੇ ਗੜ੍ਹੀ ਅੰਦਰ ਹੀ ਹਨ।

ਗੁਰੂ ਸਾਹਿਬ ਜੀ ਨੇ ਤਿੰਨਾਂ ਸਿੰਘਾਂ ਨੂੰ ਸਮਝਾ ਦਿੱਤਾ ਸੀ ਕਿ ਉਨ੍ਹਾਂ ਨੇ ਰਾਤ ਸਮੇਂ ਧਰੂ ਤਾਰੇ ਦੀ ਸੇਧ ਰੱਖ ਕੇ ਮਾਛੀਵਾੜੇ ਵੱਲ ਜਾਣਾ ਹੈ। ਗੁਰੂ ਸਾਹਿਬ ਜੀ ਨੇ ਆਪਣੇ ਬਾਹਰ ਜਾਣ ਤੋਂ ਪਹਿਲਾਂ ਇਨ੍ਹਾਂ ਤਿੰਨਾਂ ਸਿੰਘਾਂ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਨੂੰ ਗੁਪਤ ਦਰਵਾਜ਼ੇ ਰਾਹੀਂ ਗੜ੍ਹੀ ਤੋਂ ਬਾਹਰ

ਭੇਜ ਦਿੱਤਾ। ਇਹ ਕਿਹੋ ਜਿਹੀ ਅਜੀਬ ਰਾਤ ਹੋਣੀ ਹੈ ਕਿ ਇਸ ਰਾਤ ਤੋਂ ਬਾਅਦ ਗੜ੍ਹੀ ਅੰਦਰ ਰਹੇ ਸਿੰਘਾਂ ਨੇ ਗੁਰੂ ਸਾਹਿਬ ਨੂੰ ਅਤੇ ਗੁਰੂ ਸਾਹਿਬ ਨੇ ਗੜ੍ਹੀ ਅੰਦਰ ਰਹੇ ਸਿੰਘਾਂ ਨੂੰ ਨਹੀਂ ਮਿਲਣਾ ਸੀ।

ਗੁਰੂ ਸਾਹਿਬ ਜੀ ਰਾਤ ਦੇ ਹਨੇਰੇ ਵਿਚ ਗੜ੍ਹੀ ਦੀ ਕੰਧ ਤੋਂ ਛਾਲ ਮਾਰ ਕੇ ਹੇਠਾਂ ਉਤਰੇ। ਮੈਦਾਨ ਵਿਚ ਆ ਕੇ ਉੱਚੇ ਟਿੱਬੇ ਉੱਤੇ ਖਲੋ ਕੇ ਜ਼ੋਰ ਨਾਲ ਆਵਾਜ਼ ਮਾਰੀ— ਸਿੱਖਾਂ ਦਾ ਗੁਰੂ ਜਾ ਰਿਹਾ ਹੈ, ਕੋਈ ਸੂਰਮਾ ਫੜ ਕੇ ਵਿਖਾਵੇ। ਸਭ ਪਾਸੇ ਸ਼ੋਰ ਮੱਚ ਗਿਆ। ਆਵਾਜ਼ ਸੁਣ ਕੇ ਵੈਰੀ ਫੌਜ ਦੇ ਬੰਦੇ ਚੌਕਸ ਹੋ ਗਏ। ਮਸ਼ਾਲਚੀ ਨੇ ਮਸ਼ਾਲ ਜਗਾਈ ਤਾਂ ਕਿ ਰਾਤ ਦੇ ਘੁੱਪ ਹਨੇਰੇ ਵਿਚ ਪਛਾਣਿਆ ਜਾ ਸਕੇ ਕਿ ਜਿਧਰੋਂ ਆਵਾਜ਼ ਆਈ ਹੈ, ਉਹ ਕੌਣ ਹੈ? ਗੁਰੂ ਸਾਹਿਬ ਜੀ ਨੇ ਮਸ਼ਾਲਚੀ ਦੀ ਹਥੇਲੀ ਦੀ ਸੇਧ ਰੱਖ ਕੇ ਤੀਰ ਛੱਡਿਆ। ਮਸ਼ਾਲਚੀ ਦੇ ਹੱਥੋਂ ਮਸ਼ਾਲ ਡਿੱਗ ਪਈ ਤੇ ਬੁੱਝ ਗਈ। ਮਸ਼ਾਲਚੀ ਖੂਨ ਨਾਲ ਲੱਥਪੱਥ ਹੋ ਕੇ ਭੁੰਞੇ ਡਿੱਗ ਪਿਆ ਅਤੇ ਉਹ ਥਾਂ 'ਤੇ ਹੀ ਮਾਰਿਆ ਗਿਆ। ਗੁਰੂ ਸਾਹਿਬ ਜੀ ਨੇ ਜਿਸ ਥਾਂ 'ਤੇ ਖਲੋ ਕੇ ਆਵਾਜ਼ ਮਾਰੀ ਸੀ, ਆਪ ਜੀ ਉਹ ਥਾਂ ਛੱਡ ਕੇ ਦੂਜੀ ਦਿਸ਼ਾ ਵੱਲ ਨਿਕਲ ਗਏ। ਰਾਤ ਦਾ ਘੁੱਪ ਹਨੇਰਾ ਸੀ। ਵੈਰੀ ਫੌਜ ਦੇ ਬੰਦੇ ਜਿਧਰੋਂ ਆਵਾਜ਼ ਆਈ ਸੀ, ਉਧਰ ਨੂੰ ਭੱਜੇ। ਉਸ ਪਾਸੇ ਹਨੇਰੇ ਵਿਚ ਵੈਰੀ ਫੌਜ ਦੇ ਸਿਪਾਹੀ ਆਪਸ ਵਿਚ ਲੜ ਮਰੇ। ਫਿਰ ਗੁਰੂ ਸਾਹਿਬ ਨੇ ਦੂਜੀ ਵਾਰ ਆਵਾਜ਼ ਦਿੱਤੀ ਕਿ ਸਿੱਖਾਂ ਦਾ ਗੁਰੂ ਜਾ ਰਿਹਾ ਹੈ, ਕੋਈ ਸੂਰਮਾ ਫੜ ਕੇ ਵਿਖਾਏ। ਵੈਰੀ ਫੌਜ ਦੇ ਸਿਪਾਹੀ ਜਿਧਰੋਂ ਆਵਾਜ਼ ਆਈ ਸੀ, ਉਸ ਪਾਸੇ ਨੂੰ ਭੱਜੇ। ਭਗਦੜ ਮੱਚ ਗਈ। ਹਨੇਰੇ ਵਿਚ ਆਪਸ ਵਿਚ ਕਟਾਵੱਢੀ ਸ਼ੁਰੂ ਹੋ ਗਈ। ਗੁਰੂ ਸਾਹਿਬ ਜੀ ਪਹਿਲਾਂ ਵਾਂਗ ਹੀ ਆਪਣੀ ਥਾਂ ਛੱਡ ਕੇ ਤੀਜੀ ਦਿਸ਼ਾ ਵੱਲ ਨੂੰ ਨਿਕਲ ਗਏ। ਫਿਰ ਦੁਬਾਰਾ ਗੁਰੂ ਸਾਹਿਬ ਜੀ ਨੇ ਪਹਿਲਾਂ ਵਾਂਗ ਆਵਾਜ਼ ਮਾਰੀ, ਆਪਣੀ ਥਾਂ ਛੱਡ ਕੇ, ਤਾੜੀ ਮਾਰ ਕੇ ਦੁਸ਼ਮਣਾਂ ਨੂੰ ਭੁਲੇਖੇ ਵਿਚ ਪਾ ਕੇ ਚੌਥੀ ਦਿਸ਼ਾ ਵੱਲ ਮੁਗ਼ਲ ਫੌਜਾਂ ਵਿੱਚੋਂ ਸਾਫ਼ ਬਚ ਕੇ ਨਿਕਲ ਗਏ। ਜਿਧਰੋਂ ਗੁਰੂ ਸਾਹਿਬ ਜੀ ਨੇ ਆਵਾਜ਼ ਮਾਰੀ ਸੀ, ਵੈਰੀ ਫੌਜ ਦੇ ਸਿਪਾਹੀ ਉਸ ਪਾਸੇ ਵੱਲ ਨੂੰ ਵਧੇ। ਰਾਤ ਦੇ ਹਨੇਰੇ ਵਿਚ ਉਹ ਆਪਸ ਵਿਚ ਲੜ ਮਰੇ। ਦਿਨ ਚੜ੍ਹਦੇ ਨਾਲ ਜਦੋਂ ਉਨ੍ਹਾਂ ਨੇ ਵੇਖਿਆ ਮਰੇ ਹੋਏ ਸਭ ਬੰਦੇ ਉਨ੍ਹਾਂ ਦੇ ਸਨ। ਗੁਰੂ ਸਾਹਿਬ ਜੀ ਜਿਸ ਟਿੱਬੇ ਉੱਤੇ ਖਲੋ ਕੇ ਤਾੜੀ ਮਾਰ ਕੇ, ਵੈਰੀ ਫੌਜਾਂ ਦੇ ਘੇਰੇ ਵਿੱਚੋਂ ਨਿਕਲੇ ਸਨ, ਉਥੇ ਹੁਣ 'ਗੁਰਦੁਆਰਾ ਤਾੜੀ ਸਾਹਿਬ' ਸੁਸ਼ੋਭਿਤ ਹੈ। ਇਹ ਗੁਰਦੁਆਰਾ ਚਮਕੌਰ ਸਾਹਿਬ ਤੋਂ ਬਾਹਰਵਾਰ ਉੱਤਰ-ਪੱਛਮ ਵੱਲ ਹੈ।

ਗੁਰੂ ਸਾਹਿਬ ਜੀ ਦਾ ਦੁਸ਼ਮਣਾਂ ਦੇ ਦਲਾਂ ਨੂੰ ਭੁਲੇਖੇ ਵਿਚ ਪਾ ਕੇ ਦੂਰੋਂ ਤੀਰ ਛੱਡ ਕੇ, ਮਸ਼ਾਲਚੀ ਦੀ ਮਸ਼ਾਲ ਬੁਝਾ ਕੇ, ਉਸ ਨੂੰ ਚਿਤ ਕਰ ਕੇ, ਤੁਰਕਾਂ ਨੂੰ ਤੀਰਾਂ ਨਾਲ ਸੋਧ ਕੇ, ਲਲਕਾਰ ਕੇ ਮਾਛੀਵਾੜੇ ਦੇ ਜੰਗਲ ਵਿਚ ਪੁੱਜ ਜਾਣਾ, ਯੁੱਧ ਕਲਾ ਤੇ ਨਿਰਭੈਤਾ ਦਾ ਕਮਾਲ ਹੈ। ਇਤਿਹਾਸ ਦਾ ਇਹ ਇਕ ਅਦੁੱਤੀ ਕਾਂਡ ਹੈ। ਗੁਰੂ ਸਾਹਿਬ ਜੀ ਦੇ

ਤਿੰਨ ਸਾਥੀ ਸਿੰਘਾਂ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਦਾ ਉਨ੍ਹਾਂ ਨੂੰ ਮਾਛੀਵਾੜੇ ਦੇ ਜੰਗਲ ਵਿਚ ਜਾ ਮਿਲਣਾ ਸੂਰਬੀਰਤਾ ਦੀ ਅਨੋਖੀ ਗਾਥਾ ਹੈ। ਗੜ੍ਹੀ ਵਿਚ ਪਿੱਛੋਂ ਟਿਕੇ ਹੋਏ ਸਿੰਘਾਂ ਦਾ ਅਗਲੇ ਦਿਨ ਦੁਸ਼ਮਣਾਂ ਦੇ ਦਲਾਂ ਨਾਲ ਜੂਝ ਕੇ ਸ਼ਹੀਦ ਹੋ ਜਾਣਾ, ਤੁਰਕਾਂ ਦੇ ਕਾਬੂ ਨਾ ਆਉਣਾ, ਸਿੱਖੀ ਸਿਦਕ ਦਾ ਸਿਖ਼ਰ ਹੈ। ਜਿਸ ਫੌਜ ਦਾ ਜਰਨੈਲ ਯੁੱਧ ਦਾ ਘੇਰਾ ਤੋੜ ਕੇ ਬਚ ਕੇ ਨਿਕਲ ਜਾਵੇ, ਉਹ ਫੌਜ ਜਿੱਤੀ ਹੋਈ ਸਮਝੀ ਜਾਂਦੀ ਹੈ। ਗੁਰੂ ਸਾਹਿਬ ਜੀ ਮੁਗ਼ਲ ਫੌਜਾਂ ਦਾ ਘੇਰਾ ਤੋੜ ਕੇ ਨਿਕਲ ਗਏ ਸਨ। ਚਮਕੌਰ ਸਾਹਿਬ ਦੇ ਯੁੱਧ ਵਿਚ ਖਾਲਸੇ ਦੀ ਜਿੱਤ ਹੋਈ ਸੀ।

ਪਿੱਛੇ ਗੜ੍ਹੀ ਅੰਦਰ ਕੇਵਲ ਪੰਜ ਸਿੰਘ ਰਹਿ ਗਏ ਸਨ। ਵੈਰੀ ਫੌਜ ਨੂੰ ਪੱਕਾ ਨਿਸ਼ਚਾ ਸੀ ਕਿ ਉਹ ਦਿਨ ਚੜ੍ਹਨ ਨਾਲ ਗੁਰੂ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰ ਲੈਣਗੇ ਪਰ ਇਹ ਉਨ੍ਹਾਂ ਦਾ ਭੁਲੇਖਾ ਸੀ। ਅਗਲੀ ਸਵੇਰ ਦਿਨ ਚੜ੍ਹਦਿਆਂ ਹੀ ਗੜ੍ਹੀ ਅੰਦਰਲੇ ਸਿੰਘਾਂ ਨੇ ਉੱਚੀ ਆਵਾਜ਼ ਨਾਲ ਅਕਾਲ-ਅਕਾਲ ਦੇ ਜੈਕਾਰੇ ਗੁੰਜਾਏ ਤੇ ਤਲਵਾਰਾਂ ਸੂਤ ਕੇ ਗੜ੍ਹੀ ਦੀਆਂ ਕੰਧਾਂ ਉੱਤੇ ਖੜ੍ਹੇ ਹੋ ਗਏ। ਵੈਰੀ ਦਲ ਦੇ ਸਿਪਾਹੀ ਵਾਹੋ-ਦਾਹੀ ਭੱਜੇ ਆ ਰਹੇ ਸਨ। ਜਿਹੜਾ ਵੀ ਗੜ੍ਹੀ ਦੀਆਂ ਕੰਧਾਂ ਉੱਤੇ ਚੜ੍ਹਦਾ, ਉਸ ਦਾ ਸਿਰ ਲਾਹ ਕੇ ਹੇਠਾਂ ਸੁੱਟ ਦਿੰਦੇ। ਸਿੰਘਾਂ ਨੇ ਗੜ੍ਹੀ ਦਾ ਬੂਹਾ ਖੋਲ੍ਹ ਦਿੱਤਾ ਤੇ ਵੈਰੀਆਂ ਨੂੰ ਤਲਵਾਰਾਂ ਨਾਲ ਪਾਰ ਬੁਲਾਉਂਦੇ ਰਹੇ। ਸਿੰਘਾਂ ਨੇ ਆਖ਼ਰੀ ਸਮੇਂ ਜੋ ਬਹਾਦਰੀ ਤੇ ਦਲੇਰੀ ਵਿਖਾਈ ਉਸ ਨੇ ਸੰਸਾਰ ਦੇ ਕਈ ਮਹਾਨ ਯੋਧਿਆਂ ਨੂੰ ਮਾਤ ਕਰ ਦਿੱਤਾ। ਬਹੁਤ ਤੁਰਕਾਂ ਨੂੰ ਮਾਰ ਕੇ ਸਿੰਘ ਸ਼ਹੀਦ ਹੋ ਗਏ।

ਭਾਈ ਸੰਗਤ ਸਿੰਘ ਜੀ ਵੈਰੀਆਂ ਨਾਲ ਲੜਦੇ ਸ਼ਹੀਦ ਹੋ ਗਏ। ਤੁਰਕਾਂ ਨੇ ਭਾਈ ਸੰਗਤ ਸਿੰਘ ਜੀ ਦਾ ਸੀਸ ਕੱਟ ਲਿਆ। ਪੂਰਾ ਇਕ ਦਿਨ ਮੁਗ਼ਲ ਫੌਜਦਾਰ ਇਕ ਦੂਜੇ ਨੂੰ ਵਧਾਈਆਂ ਦਿੰਦੇ ਰਹੇ ਕਿ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕਰ ਦਿੱਤਾ ਹੈ। ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਨੇ ਸਾਰੇ ਮਾਮਲੇ ਦੀ ਪੜਤਾਲ ਕਰਵਾਈ। ਕਿਸੇ ਮੁਹਤਬਰ ਬੰਦੇ ਨੇ ਭਾਈ ਸੰਗਤ ਸਿੰਘ ਜੀ ਦੇ ਸੀਸ ਨੂੰ ਪਛਾਣ ਕੇ ਦੱਸਿਆ, ਇਹ ਸੀਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ ਹੈ। ਇਹ ਕੋਈ ਉਨ੍ਹਾਂ ਦਾ ਸਿੰਘ ਹੈ। ਮੁਗ਼ਲਾਂ ਨੂੰ ਅਸਲ ਗੱਲ ਦਾ ਪਤਾ ਕੁਝ ਦਿਨਾਂ ਮਗਰੋਂ ਲੱਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਪੁਸ਼ਾਕ ਆਪਣੇ ਇਕ ਸਿੰਘ ਜਿਸ ਦੀ ਸ਼ਕਲ ਉਨ੍ਹਾਂ ਨਾਲ ਮਿਲਦੀ ਸੀ, ਨੂੰ ਪਹਿਨਾ ਕੇ ਆਪ ਗੜ੍ਹੀ ਵਿੱਚੋਂ ਕਿਧਰੇ ਬਾਹਰ ਚਲੇ ਗਏ ਸਨ। ਗੁਰੂ ਸਾਹਿਬ ਜੀ ਦਾ ਚਮਕੌਰ ਦੀ ਗੜ੍ਹੀ ਵਿੱਚੋਂ ਬਚ ਕੇ ਬਾਹਰ ਨਿਕਲ ਜਾਣ 'ਤੇ ਮੁਗ਼ਲ ਫੌਜਾਂ ਸ਼ਰਮਸਾਰ ਤੇ ਨਿਰਾਸ਼ ਹੋ ਗਈਆਂ। ਮੁਗ਼ਲ ਫੌਜਾਂ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਇਕੱਠਿਆਂ ਹੋ ਕੇ ਲਗਭਗ ਅੱਠ ਮਹੀਨਿਆਂ ਤੋਂ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਰੱਖਿਆ ਸੀ। ਪਰ ਮੁਗ਼ਲ ਫੌਜਾਂ ਗੁਰੂ ਸਾਹਿਬ ਜੀ ਨੂੰ ਫੜ ਨਾ ਸਕੀਆਂ। ਮੁਗ਼ਲ ਸਰਕਾਰ ਦੇ ਵੱਕਾਰ ਨੂੰ ਭਾਰੀ ਸੱਟ ਵੱਜੀ ਸੀ। ■

*ਸਾਕਾ ਸਰਹਿੰਦ ਦੀ ਦਾਸਤਾਨ*

# ਜ਼ੁਲਮੀ ਹਨੇਰੀਆਂ ਵਿਚ ਠੰਡੀ ਫੁਹਾਰ 'ਹਾਅ ਦਾ ਨਾਹਰਾ' ਦਾ ਇਤਿਹਾਸਕ ਮਹੱਤਵ

*-ਸ. ਨਿਰਪਾਲ ਸਿੰਘ ਜਲਾਲਦੀਵਾਲ**

ਕੌਮਾਂ ਦੇ ਇਤਿਹਾਸ ਵਿਚ ਬਹੁਤ ਸਾਰੀਆਂ ਘਟਨਾਵਾਂ ਘਟਦੀਆਂ ਰਹਿੰਦੀਆਂ ਹਨ, ਜਿਨ੍ਹਾਂ ਤੋਂ ਕੌਮਾਂ ਦੇ ਵਿਕਾਸ ਅਮਲ ਦੇ ਪੜਾਅ ਨਿਰਧਾਰਤ ਹੁੰਦੇ ਰਹਿੰਦੇ ਹਨ। ਇਹ ਘਟਨਾਵਾਂ ਕੌਮਾਂ ਦੇ ਗੌਰਵ ਨੂੰ ਵਧਾ ਕੇ ਅੰਬਰਾਂ ਤਕ ਪਹੁੰਚਾਉਂਦੀਆਂ ਹਨ ਤੇ ਰਸਾਤਲ ਤਕ ਵੀ ਨਿਘਾਰ ਸਕਦੀਆਂ ਹਨ। ਕੌਮਾਂ ਨੂੰ ਸੇਧ ਤੇ ਸ਼ਕਤੀ ਵੀ ਦਿੰਦੀਆਂ ਹਨ ਤੇ ਕੌਮਾਂ ਦੇ ਮੱਥੇ 'ਤੇ ਸਦੀਵੀ ਦਾਗ ਬਣ ਕੇ ਕਲੰਕਿਤ ਕਰਨ ਦੀਆਂ ਭਾਗੀ ਵੀ ਬਣ ਜਾਂਦੀਆਂ ਹਨ। ਅਜਿਹੀ ਹੀ ਇਕ ਬੇਹੱਦ ਦੁਖਦਾਈ ਘਟਨਾ ਹੈ 'ਸਾਕਾ ਸਰਹਿੰਦ', ਜਿਸ ਵਿਚ ਹੱਕ, ਸੱਚ ਤੇ ਇਨਸਾਫ਼ ਲਈ ਧਰਮ ਯੁੱਧ ਲੜਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੋ ਕ੍ਰਮਵਾਰ ਨੌਂ ਸਾਲ ਤੇ ਸੱਤ ਸਾਲ ਦੇ ਮਾਸੂਮ ਸਨ, ਨੂੰ ਸੂਬਾ ਸਰਹਿੰਦ ਵਜ਼ੀਰ ਖ਼ਾਨ ਦੀ ਵਹਿਸ਼ਤ ਕਾਰਨ ਜਿਊਂਦੇ ਜੀਅ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕੀਤਾ ਗਿਆ ਸੀ। ਯਾਦ ਰਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਾਕਮਾਂ ਨਾਲ ਤੇ ਸਮੇਂ ਦੇ ਅਤਿ ਸ਼ਕਤੀਸ਼ਾਲੀ ਮੁਗ਼ਲ ਸਾਮਰਾਜ ਨਾਲ ਲੜਾਈ ਕਿਸੇ ਰਾਜ-ਭਾਗ ਜਾਂ ਜ਼ਮੀਨ ਦੇ ਟੁਕੜੇ ਜਾਂ ਰਿਆਸਤ ਪ੍ਰਾਪਤੀ ਦੀ ਲੜਾਈ ਨਹੀਂ ਸੀ ਸਗੋਂ ਮਨੁੱਖੀ ਅਣਖ ਤੇ ਆਨ-ਸ਼ਾਨ ਦੇ ਨਾਲ ਧਾਰਮਿਕ ਅਜ਼ਾਦੀ ਤੇ ਸਮਾਜਿਕ ਬਰਾਬਰਤਾ ਦੇ ਉੱਚ-ਆਦਰਸ਼ਾਂ 'ਤੇ ਆਧਾਰਤ ਸੀ।

ਹਾਕਮਾਂ ਦਾ ਕੋਈ ਧਰਮ ਨਹੀਂ ਹੁੰਦਾ ਸਗੋਂ ਹਕੂਮਤਾਂ ਧਰਮ ਨੂੰ ਆਪਣੇ ਵਿਰੋਧੀਆਂ ਨੂੰ ਦਬਾਉਣ, ਕੁਚਲਣ ਲਈ ਵਰਤਦੀਆਂ ਹਨ। ਜਦੋਂ ਉਪਰੋਕਤ ਘਟਨਾਵਾਂ ਮੁਗ਼ਲ ਹਕੂਮਤ ਨੇ ਇਸਲਾਮ ਦੀ ਸੇਵਾ ਤੇ ਬਿਹਤਰੀ ਲਈ ਕਰਨ ਦੀ ਗੱਲ ਕਰ ਕੇ ਜਾਇਜ਼ ਠਹਿਰਾਉਣ ਦੀ ਕੋਸ਼ਿਸ਼ ਕੀਤੀ ਤੇ ਧਾਰਮਿਕ ਲਿਬਾਸ ਵਿਚ ਛੁਪੇ ਸ਼ੈਤਾਨ ਕਾਜ਼ੀ ਤੋਂ ਫਤਵਾ ਜਾਰੀ ਕਰਵਾਇਆ ਤਾਂ ਇਸਲਾਮ ਦੇ ਪੈਰੋਕਾਰਾਂ ਨੇ ਹੀ ਇਸ ਦਾ ਵੱਡੀ ਪੱਧਰ 'ਤੇ ਬੁਰਾ ਮਨਾਇਆ। ਸੈਂਕੜੇ ਸਾਲਾਂ ਤੋਂ ਇਨ੍ਹਾਂ ਘਟਨਾਵਾਂ ਨੇ ਮਨੁੱਖੀ ਮਨ ਨੂੰ ਟੁੰਬਿਆ ਤੇ ਝੰਜੋੜਿਆ ਹੈ ਤੇ ਅਨੇਕਾਂ ਕਵੀਆਂ ਤੇ ਸਾਹਿਤਕਾਰਾਂ ਨੇ ਆਪਣੀਆਂ ਕਲਮਾਂ ਰਾਹੀਂ ਖੂਨ ਦੇ ਅੱਥਰੂ ਰੋਏ ਹਨ। ਪਰ ਜਿੰਨੀ ਸ਼ਿੱਦਤ ਤੇ ਦਰਦ ਨਾਲ ਇਨ੍ਹਾਂ ਘਟਨਾਵਾਂ ਨੂੰ 'ਅੱਲਾ ਯਾਰ ਖ਼ਾਂ ਜੋਗੀ' ਨਾਂ ਦੇ ਮੁਸਲਮਾਨ ਕਵੀ ਨੇ ਬਿਆਨ ਕੀਤਾ ਹੈ, ਉਹ ਆਪਣੀ ਮਿਸਾਲ ਆਪ ਹੈ। ਇਹ ਵੀ ਸਥਿਤੀ ਦਾ ਅਲੋਕਾਰ ਵਿਅੰਗ

* *ਪਿੰਡ ਤੇ ਡਾਕ: ਜਲਾਲਦੀਵਾਲ, ਤਹਿ. ਰਾਏਕੋਟ, ਜ਼ਿਲ੍ਹਾ ਲੁਧਿਆਣਾ।*

ਹੀ ਹੈ ਕਿ ਮੁਗ਼ਲ ਹਕੂਮਤ ਦੌਰਾਨ ਦੀਵਾਨ ਸੁੱਚਾ ਨੰਦ ਨੇ ਮਾਸੂਮ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਉਣ ਵਿਚ ਮੁੱਖ ਭੂਮਿਕਾ ਨਿਭਾਈ ਜਦ ਕਿ ਮਹਾਨ ਮਨੁੱਖ ਮੋਤੀ ਮਹਿਰੇ ਨੇ ਅਨੇਕਾਂ ਖ਼ਤਰੇ ਸਹੇੜ ਕੇ ਮਾਤਾ ਗੁਜਰੀ ਜੀ ਤੇ ਮਾਸੂਮ ਬੱਚਿਆਂ ਦੀ ਮਹਾਨ ਸੇਵਾ ਕੀਤੀ ਤੇ ਦੀਵਾਨ ਟੋਡਰ ਮੱਲ ਨੇ ਸੋਨੇ ਦੀਆਂ ਮੋਹਰਾਂ ਬਦਲੇ ਮਾਤਾ ਜੀ ਤੇ ਬੱਚਿਆਂ ਦੇ ਅੰਤਮ ਸੰਸਕਾਰ ਲਈ ਥਾਂ ਪ੍ਰਾਪਤ ਕੀਤੀ। ਇਨ੍ਹਾਂ ਸਭ ਮਹਾਨ ਸ਼ਖ਼ਸੀਅਤਾਂ ਤੋਂ ਬਿਨਾਂ ਇਤਿਹਾਸ ਦੇ ਪੰਨੇ ਮੁਗ਼ਲ ਹਕੂਮਤ ਦੇ ਅੰਗ ਮੰਨੇ ਜਾਂਦੇ ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖ਼ਾਨ ਦੀ ਇਸ ਸਾਕੇ ਵਿਚ ਨਿਭਾਈ ਮਾਨਵੀ ਭੂਮਿਕਾ ਨੂੰ ਹਮੇਸ਼ਾਂ ਲਈ ਸੰਭਾਲੀ ਬੈਠੇ ਹਨ। ਭਾਵੇਂ ਚਮਕੌਰ ਦੀ ਜੰਗ ਵਿਚ ਮੁਹੰਮਦ ਸ਼ੇਰ ਖ਼ਾਨ ਦਾ ਭਰਾ ਨਾਹਰ ਖ਼ਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਰ ਦਾ ਨਿਸ਼ਾਨਾ ਬਣ ਕੇ ਮਾਰਿਆ ਗਿਆ ਸੀ ਪਰ ਫਿਰ ਵੀ ਛੋਟੇ ਸਾਹਿਬਜ਼ਾਦਿਆਂ ਦੀ ਹੋਣੀ ਦਾ ਫ਼ੈਸਲਾ ਕਰਨ ਲਈ ਸਰਹਿੰਦ ਦੇ ਕਿਲ੍ਹੇ ਵਿਚ ਜੁੜੀ ਵਜ਼ੀਰ ਖ਼ਾਨ ਦੀ 'ਚੰਡਾਲ ਚੌਕੜੀ' ਵੱਲੋਂ ਮਾਸੂਮ ਬੱਚਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦੇ ਫ਼ੈਸਲੇ ਦਾ ਨਵਾਬ ਮਲੇਰਕੋਟਲੇ ਵੱਲੋਂ ਵਿਰੋਧ ਕੀਤਾ ਗਿਆ। ਉਸ ਨੇ ਧਾਰਮਿਕ ਤੁਅੱਸਬ ਤੇ ਜਨੂੰਨ ਵਿਚ ਸੜਦੇ ਵਜ਼ੀਰ ਖ਼ਾਨ ਨੂੰ ਸਮਝਾਉਣ ਦਾ ਯਤਨ ਕੀਤਾ ਸੀ ਕਿ ਇਸਲਾਮ ਪਿਤਾ ਦੇ ਕਸੂਰ ਦਾ ਬਦਲਾ ਉਸ ਦੇ ਮਾਸੂਮ ਬੱਚਿਆਂ ਤੋਂ ਲੈਣ ਦੀ ਆਗਿਆ ਨਹੀਂ ਦਿੰਦਾ। ਉਸ ਨੇ ਵਜ਼ੀਰ ਖ਼ਾਨ ਨੂੰ ਕਿਹਾ ਸੀ ਕਿ ਉਹ ਇਨ੍ਹਾਂ ਮਾਸੂਮਾਂ ਤੋਂ ਬਦਲਾ ਲੈਣ ਦੀ ਥਾਂ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਟੱਕਰ ਲਵੇ ਜਿਸ ਵਿਚ ਉਹ ਉਸ ਦੀ ਹਰ ਮੱਦਦ ਲਈ ਤਿਆਰ ਹੈ। ਜਦੋਂ ਵਜ਼ੀਰ ਖ਼ਾਨ ਤੇ ਉਸ ਦੀ ਚੰਡਾਲ ਚੌਕੜੀ ਆਪਣੇ ਫ਼ੈਸਲੇ 'ਤੇ ਅੜ ਗਈ ਤਾਂ ਇਹ ਸਭਾ ਵਿੱਚੋਂ ਉੱਠ ਆਇਆ ਸੀ। ਇਸ ਤਰ੍ਹਾਂ ਭਾਵੇਂ ਉਹ ਸਾਹਿਬਜ਼ਾਦਿਆਂ ਨੂੰ ਬਚਾ ਨਹੀਂ ਸੀ ਸਕਿਆ ਪਰ ਉਸ ਵੱਲੋਂ ਮਾਸੂਮ ਬੱਚਿਆਂ ਦੇ ਹੱਕ ਵਿਚ ਮਾਰਿਆ ਗਿਆ 'ਹਾਅ ਦਾ ਨਾਹਰਾ' ਜ਼ੁਲਮੀਂ ਹਨੇਰੀਆਂ ਵਿਚ ਸਦੀਵੀ ਤੌਰ 'ਤੇ 'ਠੰਡੀ ਫੁਹਾਰ' ਬਣ ਕੇ ਤੱਤੀਆਂ ਹਵਾਵਾਂ ਵਿਚ ਮਾਨਵਤਾ ਦਾ 'ਦੀਪ' ਜਗਦਾ ਰੱਖ ਰਿਹਾ ਹੈ। ਮੁਹੰਮਦ ਸ਼ੇਰ ਖ਼ਾਨ ਦੀ ਇਸ ਬਹਾਦਰੀ ਨੇ ਸਿੱਖਾਂ ਦੇ ਹਮੇਸ਼ਾਂ ਲਈ ਦਿਲ ਜਿੱਤ ਲਏ।

ਹਰ ਜ਼ਾਲਮ ਜ਼ੁਲਮ ਕਰਨ ਸਮੇਂ ਇਹ ਭੁੱਲ ਜਾਂਦਾ ਹੈ ਕਿ ਸ਼ਕਤੀ ਤੇ ਸੱਤਾ ਦਾ ਸੂਰਜ ਇਕ ਦਿਨ ਡੁੱਬਣਾ ਵੀ ਹੁੰਦਾ ਹੈ। ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ ਨੇ ਸਿੱਖਾਂ ਦੇ ਮਨ ਵਿਚ ਬੇਹੱਦ ਗ਼ਮ ਤੇ ਗੁੱਸੇ ਦੀ ਲਹਿਰ ਪੈਦਾ ਕਰ ਦਿੱਤੀ। ਖ਼ੁਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਸਾਹਿਬ ਤੋਂ ਮਾਛੀਵਾੜਾ, ਆਲਮਗੀਰ ਤੇ ਰਾਏਕੋਟ ਤਕ ਪਹੁੰਚ ਕੇ ਰਾਏਕੋਟ ਦੇ ਮੁਸਲਮਾਨ ਸ਼ਾਸਕ 'ਰਾਏ ਕੱਲ੍ਹਾ' ਦੇ ਪਾਸ ਰਹਿ ਕੇ 'ਭਾਈ ਨੂਰਾ ਮਾਹੀ' ਨੂੰ ਸਰਹਿੰਦ ਭੇਜ ਕੇ ਬੱਚਿਆਂ ਤੇ ਮਾਤਾ ਗੁਜਰੀ ਜੀ ਦਾ ਪਤਾ ਮੰਗਵਾਇਆ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਰਾਏਕੋਟ ਤਕ ਪਹੁੰਚਦਿਆਂ ਸਰਹਿੰਦ ਦੇ ਸੂਬੇਦਾਰ ਦੀ ਕੈਦ ਵਿਚ ਹੋਣ ਤੇ ਰਸੋਈਏ 'ਗੰਗੂ' ਦੀ ਬੇਵਫ਼ਾਈ ਬਾਰੇ ਜਾਣਕਾਰੀ ਮਿਲ ਚੁੱਕੀ

ਸੀ। ਭਾਈ ਨੂਰੇ ਮਾਹੀ ਨੇ ਸਰਹਿੰਦ ਤੋਂ ਵਾਪਸ ਆ ਕੇ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ 'ਹੋਣੀ' ਦੇ ਬੀਤ ਜਾਣ ਤੋਂ ਲੈ ਕੇ ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਨ ਬਾਰੇ ਦੱਸਿਆ ਤਾਂ ਮੁਹੰਮਦ ਸ਼ੇਰ ਖ਼ਾਨ ਪ੍ਰਤੀ ਸਤਿਕਾਰ ਪ੍ਰਗਟ ਕਰਦਿਆਂ ਗੁਰੂ ਜੀ ਨੇ ਬੜੇ ਰੋਹ ਵਿਚ 'ਦੱਭ' ਦੇ ਬੂਟੇ ਨੂੰ ਪੁੱਟਦਿਆਂ ਕਿਹਾ ਸੀ ਕਿ ਹੁਣ ਜ਼ਾਲਮ ਮੁਗ਼ਲ ਹਕੂਮਤ ਦੀ 'ਜੜ੍ਹ ਪੁੱਟੀ' ਜਾਵੇਗੀ। ਸੱਚਮੁਚ ਹੀ ਪਾਪੀ ਨੂੰ ਮਾਰਨ ਲਈ ਪਾਪ 'ਮਹਾਂਬਲੀ' ਹੋ ਨਿੱਬੜਦਾ ਹੈ। ਰਾਏਕੋਟ ਤੋਂ ਅੱਗੇ ਜਾ ਕੇ 'ਦੀਨਾ ਕਾਂਗੜ' ਦੀ ਧਰਤੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਇਕ ਜਿੱਤ ਦੀ ਚਿੱਠੀ 'ਜ਼ਫ਼ਰਨਾਮਾ' ਲਿਖ ਕੇ ਭੇਜਿਆ ਸੀ ਜਿਸ ਵਿਚ ਔਰੰਗਜ਼ੇਬ ਨੂੰ ਕਾਫ਼ਰ ਤੇ ਜ਼ਾਲਮ ਕਹਿ ਕੇ ਵੰਗਾਰਿਆ ਸੀ ਕਿ ਕੀ ਹੋਇਆ ਜੇ ਚਾਰ ਪੁੱਤਰ ਸ਼ਹੀਦ ਹੋ ਗਏ ਹਨ, ਹਾਲੇ ਕੁੰਡਲੀਆ ਸੱਪ ਖਾਲਸਾ ਜਿਊਂਦਾ ਹੈ। ਇਤਿਹਾਸ ਗਵਾਹ ਹੈ ਕਿ ਖਾਲਸੇ ਦੀ ਅਜਿਹੀ ਚੜ੍ਹਦੀ ਕਲਾ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਜਿਹੀ ਬੇਬਾਕੀ ਨੂੰ ਪੜ੍ਹ ਕੇ ਔਰੰਗਜ਼ੇਬ ਦੀ ਰੂਹ ਕੰਬ ਉੱਠੀ ਸੀ ਤੇ ਇਸ ਤੋਂ ਬਾਅਦ ਹੀ ਉਸ ਨੇ ਗੁਰੂ ਜੀ ਨੂੰ ਸਤਿਕਾਰ ਸਹਿਤ ਸੁਲ੍ਹਾ ਲਈ ਦੱਖਣ ਵਿਚ ਸੱਦਿਆ ਸੀ ਪਰ ਮੁਗ਼ਲ ਹਕੂਮਤ ਵੱਲੋਂ ਵਜ਼ੀਰ ਖ਼ਾਨ ਵਿਰੁੱਧ ਕੋਈ ਕਾਰਵਾਈ ਨਾ ਕਰਨ ਤੇ ਖਾਲਸੇ ਨੂੰ ਨਾ ਸੌਂਪਣ 'ਤੇ ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ਾਲਮਾਂ ਤੋਂ ਗਿਣ-ਗਿਣ ਕੇ ਬਦਲੇ ਲੈਣ ਲਈ ਤੇ ਮੁਗ਼ਲ ਹਕੂਮਤ ਦੀਆਂ ਜੜ੍ਹਾਂ ਹਿਲਾਉਣ ਲਈ 'ਤੂਫਾਨ' ਬਣਾ ਕੇ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਉੱਤਰੀ ਭਾਰਤ ਵਿੱਚੋਂ ਸ਼ਕਤੀਸ਼ਾਲੀ ਮੁਗ਼ਲ ਹਕੂਮਤ ਨੂੰ ਬੁਰੀ ਤਰ੍ਹਾਂ ਉਖਾੜ ਕੇ 'ਪਹਿਲਾ ਸਿੱਖ ਰਾਜ' ਸਥਾਪਤ ਕੀਤਾ ਸੀ ਤੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਚੜ੍ਹਤ ਸਮੇਂ ਜਦੋਂ ਕੈਥਲ, ਸਮਾਣਾ, ਸ਼ਾਹਬਾਦ, ਮੁਸਤਫਾਬਾਦ, ਸਢੌਰਾ ਤੇ ਸਰਹਿੰਦ ਦੇ ਮੁਗ਼ਲ ਸ਼ਾਸਕਾਂ ਦੇ ਰਾਜ ਢਹਿ-ਢੇਰੀ ਕੀਤੇ ਗਏ ਸਨ, ਮੁਹੰਮਦ ਸ਼ੇਰ ਖ਼ਾਨ ਦੀ ਮੁਸਲਿਮ ਰਿਆਸਤ ਨੂੰ ਪੂਰੀ ਤਰ੍ਹਾਂ ਸੁਰੱਖਿਆ ਦੇ ਕੇ ਨਵਾਬ ਸਾਹਿਬ ਦੇ 'ਹਾਅ ਦੇ ਨਾਹਰੇ' ਦਾ ਅਦਬ ਕੀਤਾ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਉਪਰੰਤ ਸਿੱਖ ਮਿਸਲਾਂ ਦੇ 'ਲਹੂ ਵੀਟਵੇਂ' ਸੰਘਰਸ਼ ਦੌਰਾਨ ਵੀ ਮਲੇਰਕੋਟਲਾ ਰਿਆਸਤ ਦੇ ਹਾਕਮਾਂ ਤੇ ਲੋਕਾਂ ਪ੍ਰਤੀ ਖਾਲਸੇ ਦੀ ਕਿਰਪਾ-ਦ੍ਰਿਸ਼ਟੀ ਬਰਕਰਾਰ ਰਹੀ। ਕੁੱਪ-ਰੋਹੀੜਾ ਤੇ ਕੁੱਤਬਾ-ਬਾਹਮਣੀਆਂ ਵਿਚ ਅਹਿਮਦ ਸ਼ਾਹ ਅਬਦਾਲੀ ਦੀਆਂ ਫੌਜਾਂ ਵੱਲੋਂ ਜਿਨ੍ਹਾਂ ਦੀ ਮੱਦਦ ਮਲੇਰਕੋਟਲਾ ਤੇ ਹੋਰ ਇਲਾਕਿਆਂ ਦੇ ਸ਼ਾਸਕ ਕਰ ਰਹੇ ਸਨ, ਵੱਡੇ ਘੱਲੂਘਾਰੇ ਵਿਚ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕਰਵਾ ਕੇ ਵੀ ਖਾਲਸੇ ਦਾ ਨਿਸ਼ਾਨਾ ਅਬਦਾਲੀ ਬਣਿਆ ਜਿਸ ਨੂੰ ਅਗਲੇ ਹੀ ਸਾਲ ੧੭੬੩ ਵਿਚ ਖਾਲਸਾ ਫੌਜਾਂ ਨੇ ਬੁਰੀ ਤਰ੍ਹਾਂ ਹਰਾਇਆ ਸੀ। 'ਹਾਅ ਦੇ ਨਾਹਰੇ' ਨਾਲ ਜੁੜੇ ਸਿੱਖ ਜਜ਼ਬਾਤਾਂ ਦੀ ਪਰਖ ਦੇਸ਼ ਦੀ ਵੰਡ ਸਮੇਂ ਵਾਪਰੇ

***(ਬਾਕੀ ਸਫ਼ਾ ੪੯ 'ਤੇ)***

# ਜ਼ਫ਼ਰਨਾਮਾ—ਇਕ ਕ੍ਰਿਸ਼ਮਾ

*-ਜਨਾਬ ਬਸ਼ੀਰ ਮੁਹੰਮਦ**

ਬਾਦਸ਼ਾਹ ਔਰੰਗਜ਼ੇਬ ਕੱਟੜ ਤੇ ਜ਼ਾਲਮ ਹੋਣ 'ਤੇ ਵੀ ਆਪਣੇ ਆਪ ਨੂੰ ਧਰਮ ਦਾ ਰਖਵਾਲਾ ਤੇ ਅੱਲ੍ਹਾ ਦਾ ਬੰਦਾ ਕਹਾਉਣ ਵਾਲਾ ਮਈਨੂਦੀਨ ਤੋਂ ਔਰੰਗਜ਼ੇਬ ਬਣਿਆ। ਔਰੰਗ+ਜ਼ੇਬ, ਔਰੰਗ ਦਾ ਮਤਲਬ 'ਤਖ਼ਤ ਦੀ ਸ਼ਾਨ-ਏ-ਸ਼ੌਕਤ', ਜ਼ੇਬ ਦਾ ਮਤਲਬ 'ਕੁੱਲ ਦੁਨੀਆਂ ਦਾ ਵਾਲ਼ੀ'। ਰਾਜ ਹੰਕਾਰ ਉਸ ਲਈ ਜਹੰਨਮ (ਨਰਕ) ਦਾ ਟਿਕਟ ਬਣਿਆ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪੱਤਰ 'ਜ਼ਫ਼ਰਨਾਮਾ' ਪਿੰਡ ਦੀਨਾ ਕਾਂਗੜ ਤੋਂ ਲਿਖਿਆ। ਇਹ ਪੱਤਰ ਭਾਈ ਦਇਆ ਸਿੰਘ ਜੀ ਹੋਰ ਸਿੰਘਾਂ ਸਮੇਤ ਦੱਖਣ ਵਿਚ ਔਰੰਗਾਬਾਦ ਔਰੰਗਜ਼ੇਬ ਦੀ ਲੜਕੀ ਜੇਬਉਲਨਿਸਾ ਨੂੰ ਫੜਾ ਆਏ, ਇਹ ਸਿੰਘਾਂ ਦਾ ਦੂਸਰੀ ਵਾਰ ਆਉਣਾ ਸੀ। ਔਰੰਗਜ਼ੇਬ ਇਸ ਵਾਰ ਵੀ ਨਾ ਮਿਲਿਆ। ਜਦੋਂ ਔਰੰਗਜ਼ੇਬ ਆਪਣੇ ਟਿਕਾਣੇ 'ਤੇ ਵਾਪਸ ਆਇਆ ਤਾਂ ਲੜਕੀ ਜੇਬਉਲਨਿਸਾ ਨੇ ਪੱਤਰ ਬਾਰੇ ਦੱਸਿਆ ਤੇ ਪੜ੍ਹ ਕੇ ਸੁਣਾਇਆ। ਜਿਸ ਨੂੰ ਸੁਣ ਕੇ ਔਰੰਗਜ਼ੇਬ ਦਾ ਜੁਰਮ ਪਛਤਾਵਾ ਬਣ ਕੇ ਦਿਮਾਗ਼ 'ਤੇ ਬੋਝ ਬਣ ਗਿਆ। ਇਸ ਪੱਤਰ ਵਿਚ ਔਰੰਗਜ਼ੇਬ ਦੀ ਫੋਕੀ ਇਮਾਨਦਾਰੀ ਨੂੰ ਜ਼ਾਹਰ ਕੀਤਾ ਤੇ ਗੁਰੂ ਜੀ ਦੀ ਜਿੱਤ, ਚੜ੍ਹਦੀ ਕਲਾ, ਸੱਚਾਈ ਤੇ ਭਲਾਈ ਲਈ ਜੱਦੋ-ਜਹਿਦ ਹੈ, ਇਤਿਹਾਸਕ ਸੋਚ ਤੇ ਰਾਜਨੀਤਿਕ ਵੰਗਾਰ ਅਤੇ ਔਰੰਗਜ਼ੇਬ ਨੂੰ ਖ਼ੁਦਾ ਦੀ ਅਸਲੀਅਤ ਤੋਂ ਜਾਣੂ ਕਰਵਾਉਣਾ ਹੈ। ਗੁਰੂ ਜੀ ਦੀ ਇਹ ਰਚਨਾ ਫ਼ਾਰਸੀ ਭਾਸ਼ਾ ਵਿਚ ਹੈ। 'ਜ਼ਫ਼ਰਨਾਮਾ' ਪੱਤਰ ਵਿਚ ਔਰੰਗਜ਼ੇਬ ਨੂੰ ਖ਼ੁਦਾ ਯਾਦ ਕਰਵਾਉਂਦਿਆਂ ਕਿਹਾ ਗਿਆ ਹੈ, "ਔਰੰਗਜ਼ੇਬ! ਉਹ ਖ਼ੁਦਾ ਵਿਲੱਖਣ ਸ਼ਕਤੀਆਂ ਦਾ ਮਾਲਕ ਹੈ। ਜੋ ਉਸ ਨੂੰ ਦਿਲੋਂ ਮੰਨਦਾ ਹੈ, ਉਸ ਨੂੰ ਤਸੱਲੀ ਦਿੰਦਾ ਹੈ, ਰਿਜ਼ਕ ਦਿੰਦਾ ਹੈ, ਤੰਗੀਆਂ ਦੂਰ ਕਰਦਾ ਹੈ, ਰਹਿਮ ਕਰਨ ਵਾਲਾ ਹੈ, ਉਹ ਖ਼ੁਦ ਮਨਮੋਹਣਾ ਹੈ, ਹਰ ਇਕ ਦੇ ਪਸੰਦ ਆਉਣ ਵਾਲਾ ਹੈ, ਉਸ ਜਿਹਾ ਹੋਰ ਕੋਈ ਨਹੀਂ। ਉਸ ਕੋਲ ਕੋਈ ਸਾਜ਼ ਨਹੀਂ, ਸ਼ਸਤਰ ਨਹੀਂ, ਸਾਮਾਨ ਨਹੀਂ, ਨਾ ਹੀ ਕੋਈ ਫੌਜ ਹੈ, ਨਾ ਹੀ ਕੋਈ ਵਿਖਾਵੇ ਲਈ ਸ਼ਾਨ-ਓ-ਸ਼ੌਕਤ ਹੈ, ਨਾ ਹੀ ਕੋਈ ਵੇਖਣ ਲਈ ਐਸ਼-ਆਰਾਮ ਹੈ। ਕੁਝ ਵੀ ਹੈ, ਉਸ ਦੀ ਸ਼ਾਨ ਵੱਖਰੀ ਹੈ, ਉਹ ਸੁਖ ਦਿੰਦਾ ਹੈ, ਜੰਨਤ (ਸਵਰਗ) ਦੇ ਸੁਖ। ਉਸ ਵਰਗਾ ਕੋਈ ਨਹੀਂ, ਉਹ ਬਹੁਤ ਤਾਕਤਵਰ ਹੈ, ਹਰ ਸਮੇਂ ਜੱਗ ਜ਼ਾਹਰ ਹੈ, ਹਰ ਥਾਂ 'ਤੇ ਹੈ। ਉਹ ਆਪਣੀ ਹੀ ਕਿਸਮ ਦੇ ਇਨਾਮਾਂ ਦੀ ਬਖਸ਼ਿਸ਼ ਕਰਦਾ ਹੈ, ਉਹ ਪਾਕਿ ਸਾਫ਼ ਹੈ, ਉਹ ਅਤਿ ਸੁੰਦਰ ਹੈ।" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, "ਔਰੰਗਜ਼ੇਬ! ਉਹ ਖ਼ੁਦਾ ਸੂਝ-ਬੂਝ ਦਾ

** ਪਿੰਡ ਤੇ ਡਾਕ: ਝਨੇਰ, ਤਹਿ. ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ।*

ਮਾਲਕ ਹੈ, ਖ਼ੁਦਾ ਨਿਆਸਰਿਆਂ ਦਾ ਆਸਰਾ ਬਣਦਾ ਹੈ, ਜਿਸ ਦਾ ਕੋਈ ਨਹੀਂ ਹੁੰਦਾ, ਉਸ ਦਾ ਰੱਬ ਹੁੰਦਾ ਹੈ। ਦੁਸ਼ਮਣ ਦੇ ਮਨ ਨੂੰ ਪਿਘਲਾ ਦਿੰਦਾ ਹੈ, ਉਹ ਖ਼ੁਦਾ ਕੌਮ ਦੀ ਪਾਲਣਾ ਕਰਦਾ ਹੈ। ਕੁਰਾਨ ਮਜੀਦ ਦੀ ਸਾਰੀ ਜਾਣਕਾਰੀ ਤੇ ਕੁਰਾਨ ਬਖਸ਼ਿਸ਼ ਕਰਨ ਵਾਲਾ ਆਲਮ ਹੈ। ਉਹ ਗਿਆਨ ਦਾ ਭੰਡਾਰ ਹੈ। ਸੂਝ-ਬੂਝ ਦਾ ਮਾਲਕ ਹੈ, ਕੁੱਲ ਦੁਨੀਆਂ ਦੇ ਧਾਰਮਿਕ ਤੱਥਾਂ ਨੂੰ ਪਹਿਚਾਣਦਾ ਹੈ। ਦੁਨਿਆਵੀ ਕੰਮਾਂ-ਕਾਰਾਂ ਦੀ ਗੁੰਝਲ ਖੋਲ੍ਹਦਾ ਹੈ, ਜੋ ਉਸ ਦੇ ਭਾਣੇ ਵਿਚ ਰਹਿ ਕੇ ਕੰਮ ਕਰਦਾ ਹੈ, ਉਸ ਦੇ ਕੰਮ ਉਹ ਖ਼ੁਦਾ ਆਪ ਕਰਦਾ ਹੈ। ਉਹ ਇਸ ਦੁਨੀਆਂ ਦੇ ਕਣ-ਕਣ ਵਿਚ ਮੌਜੂਦ ਹੈ।"

ਔਰੰਗਜ਼ੇਬ ਨੂੰ ਵੰਗਾਰ : ਇਸ ਮਹਾਨ ਪੱਤਰ 'ਜ਼ਫ਼ਰਨਾਮਾ' ਵਿਚ ਔਰੰਗਜ਼ੇਬ ਨੂੰ ਵੰਗਾਰਿਆ ਹੈ। ਔਰੰਗਜ਼ੇਬ! ਮੈਨੂੰ ਤੇਰੀ ਇਸ ਕਸਮ 'ਤੇ ਕੋਈ ਭਰੋਸਾ ਨਹੀਂ। ਮੈਨੂੰ ਤੇਰੇ ਅਤੇ ਤੇਰੇ ਝੂਠੇ ਅਹੁਦੇਦਾਰਾਂ 'ਤੇ ਕੋਈ ਇਤਬਾਰ ਨਹੀਂ। ਤੁਸੀਂ ਸਭ ਝੂਠੇ ਹੋ। ਔਰੰਗਜ਼ੇਬ! ਜੋ ਤੇਰੀ ਸਹੁੰ 'ਤੇ ਭਰੋਸਾ ਕਰੇਗਾ ਉਹ ਹਸ਼ਰ ਦੇ ਦਿਨ ਖੱਜਲ ਖਵਾਰ ਹੋਵੇਗਾ। ਜੋ ਆਦਮੀ ਸ਼ੇਰ ਦੀ ਪਨਾਹ ਵਿਚ ਆ ਜਾਵੇ, ਉਸ ਨੂੰ ਭੇਡਾਂ-ਬੱਕਰੀਆਂ ਦਾ ਕੋਈ ਡਰ ਨਹੀਂ ਰਹਿੰਦਾ। ਤੂੰ ਕੁਰਾਨ ਦੀ ਕਸਮ ਖਾ ਕੇ ਵੀ, ਕਸਮ ਤੋੜ ਗਿਆਂ, ਤੈਨੂੰ ਖ਼ੁਦਾ ਨਾਲ ਪਿਆਰ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

*ਬ ਮੁਸਹਫ਼ ਕਸਮ ਖ਼ੁਫ਼ੀਆ ਗਰ ਖ਼ੁਰਦਮੇਂ॥*
*ਨਾ ਯਕ ਗਾਮਹਮ ਪੇਸ ਅਜਾਂ ਬੁਰਦ ਮੇ॥੧੮॥* *(ਜ਼ਫ਼ਰਨਾਮਾ)*

ਔਰੰਗਜ਼ੇਬ! ਜੇ ਮੈਂ ਕੁਰਾਨ ਦੀ ਕਸਮ ਪਰਦੇ ਅੰਦਰ (ਚੋਰੀ ਛੁਪੇ) ਵੀ ਖਾ ਲੈਂਦਾ ਤਾਂ ਕਿਸੇ ਹਾਲਤ ਵੀ ਨਾ ਤੋੜਦਾ। ਤੇਰੇ ਸਿਰ 'ਤੇ ਕੁਰਾਨ ਦੀ ਕਸਮ ਦਾ ਭਾਰ ਹੈ।

ਚਮਕੌਰ ਸਾਹਿਬ ਦੀ ਜੰਗ ਦਾ ਅੱਖੀਂ ਡਿੱਠਾ ਹਾਲ : ਔਰੰਗਜ਼ੇਬ! ਤੇਰੀ ਫੌਜ ਦੇ ਸੂਬੇਦਾਰ ਤੇ ਅਹੁਦੇਦਾਰ ਇਕਦਮ ਤਲਵਾਰਾਂ ਤੇ ਬੰਦੂਕਾਂ ਲੈ ਕੇ ਆ ਗਏ ਤਾਂ ਮੈਨੂੰ ਮਜਬੂਰ ਹੋ ਕੇ ਤੀਰ ਕਮਾਨ ਸੰਭਾਲ ਕੇ ਤਦਬੀਰ ਨਾਲ ਮੈਦਾਨ ਵੱਲ ਵੇਖਣਾ ਪਿਆ,। ਜਿਸ ਸਮੇਂ ਸਭ ਕੋਸ਼ਿਸ਼ਾਂ ਖ਼ਤਮ ਹੋ ਜਾਣ ਉਸ ਵੇਲੇ ਤਲਵਾਰ ਹੱਥ ਵਿਚ ਚੁੱਕਣੀ ਜਾਇਜ਼ ਹੈ। ਔਰੰਗਜ਼ੇਬ! ਤੇਰੇ ਸੂਬੇਦਾਰਾਂ ਤੇ ਅਹੁਦੇਦਾਰਾਂ ਨੇ ਆਪਣੇ ਮੱਖੀ ਰੰਗੀ ਕਾਲੀ ਸਿਆਹ ਵਰਦੀ ਵਾਲੇ ਸਿਪਾਹੀਆਂ ਨਾਲ ਕੱਚੀ ਹਵੇਲੀ ਨੂੰ ਤਿੰਨ ਪਾਸਿਆਂ ਤੋਂ ਘੇਰ ਲਿਆ। ਘੇਰਾ ਦੂਰੋਂ ਹੀ ਸੀ। ਪਰ ਜੇ ਕੋਈ ਯੋਧਾ ਮੈਦਾਨ 'ਚ ਆਉਂਦਾ ਤਾਂ ਇਕ ਤੀਰ ਖਾਂਦੇ ਹੀ ਖ਼ੂਨ 'ਚ ਗਰਕ ਹੋ ਜਾਂਦਾ ਸੀ ਤੇ ਮਰ ਜਾਂਦਾ ਸੀ। ਜੋ ਤੇਰੇ ਸੂਰਮੇ ਬਾਹਰ ਖੜ੍ਹੇ ਸ਼ੇਖੀਆਂ ਮਾਰਦੇ ਸੀ ਉਹ ਸਾਹਮਣੇ ਨਹੀਂ ਆਏ। ਹਾਂ ਔਰੰਗਜ਼ੇਬ! ਇਕ ਪਠਾਣ ਯੋਧਾ ਬਹੁਤ ਤੇਜ਼ ਰਫ਼ਤਾਰ ਨਾਲ ਆਇਆ ਜਿਸ ਨੇ ਕੁਝ ਹਮਲੇ ਬਹਾਦਰੀ ਨਾਲ ਕੀਤੇ। ਅਖ਼ੀਰ ਦੋ ਆਦਮੀਆਂ ਨਾਲ ਬਹਾਦਰੀ ਨਾਲ ਲੜਦਾ ਹੋਇਆ ਦੋ ਆਦਮੀ ਵੀ ਮਾਰ ਗਿਆ ਤੇ ਆਪ ਵੀ ਮਰ ਗਿਆ। ਇਕ ਤੇਰਾ ਸ਼ੇਖੀਆਂ ਮਾਰਨ ਵਾਲਾ ਯੋਧਾ ਜਫ਼ਰਬੇਗ ਜੰਗ ਦੇ ਮੈਦਾਨ 'ਚ ਨਹੀਂ ਆਇਆ। ਜੇ ਆ ਜਾਂਦਾ ਤਾਂ ਉਸ ਨੂੰ ਵੀ ਇਕ ਤੀਰ ਬਖਸ਼ ਦਿੰਦੇ। ਦੋਨਾਂ ਪਾਸਿਆਂ ਤੋਂ ਤੀਰਾਂ ਤੇ ਗੋਲੀਆਂ ਦੀ ਵਾਛੜ ਹੋ ਰਹੀ ਸੀ। ਜਿਸ ਨਾਲ ਕਾਫ਼ੀ

ਜਵਾਨ ਜ਼ਖ਼ਮੀ ਹੋ ਗਏ ਤੇ ਬਹੁਤ ਸਾਰੇ ਮੌਤ ਦੇ ਘਾਟ ਉਤਰ ਗਏ। ਧਰਤੀ ਦਾ ਰੰਗ ਲਾਲ ਸੂਹਾ ਹੋ ਗਿਆ ਸੀ। ਸਿਰ, ਪੈਰ, ਬਾਹਵਾਂ, ਲੱਤਾਂ ਖਿੱਦੋ ਖੂੰਡੀਆਂ ਵਾਂਗ ਪਏ ਸੀ। ਤੀਰਾਂ ਦੀ ਸਰ ਸਰ ਦੀ ਆਵਾਜ਼ ਨਾਲ ਮੈਦਾਨ 'ਚ ਸਨਾਟਾ ਛਾ ਗਿਆ। ਚੀਖ ਚਿਹਾੜਾ ਪੈ ਗਿਆ। ਫੇਰ ਈਰਖਾ ਕਰਨ ਵਾਲੇ ਦੁਸ਼ਮਣਾਂ ਵਿਚ ਹਾਹਾਕਾਰ ਮੱਚ ਗਈ। ਵੱਡੇ ਬਹਾਦਰਾਂ ਦੇ ਹੋਸ਼ ਗੁੰਮ ਹੋ ਗਏ, ਡਰ ਗਏ। ਪਰ ਔਰੰਗਜ਼ੇਬ! ਤੂੰ ਸੋਚ, ਚਾਲ੍ਹੀ ਆਦਮੀਆਂ ਦੀ ਇਕੱਲੀ ਬਹਾਦਰੀ ਵੀ ਕੀ ਕਰ ਸਕਦੀ ਹੈ? ਜੇ ਉਨ੍ਹਾਂ ਉੱਪਰ ਅਣਗਿਣਤ, ਲੱਖਾਂ ਦੀ ਗਿਣਤੀ 'ਚ ਪੈ ਜਾਣ। ਪਰ ਫਿਰ ਵੀ ਮੇਰੇ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ। ਸੁਣ! ਮੈਂ ਸਭ ਨੂੰ ਲਲਕਾਰ ਕੇ ਹਵੇਲੀ ਵਿੱਚੋਂ ਬਾਹਰ ਆਇਆ ਹਾਂ ਤਾਂ ਮੇਰਾ ਵਾਲ ਵੀ ਵਿੰਗਾ ਨਹੀਂ ਹੋਇਆ। ਉਸ ਖ਼ੁਦਾ ਨੇ ਮੈਨੂੰ ਆਪ ਬਾਹਰ ਕੱਢ ਲਿਆ। ਮੈਨੂੰ ਇਹ ਨਹੀਂ ਪਤਾ ਸੀ ਕਿ ਤੂੰ ਤੇ ਤੇਰੇ ਆਦਮੀ ਈਮਾਨ ਤੋੜਨ ਵਾਲੇ ਹੋ। ਕੁਰਾਨ ਦੀਆਂ ਝੂਠੀਆਂ ਕਸਮਾਂ ਖਾਣ ਵਾਲੇ ਹੋ, ਅਧਰਮੀ ਹੋ। ਤੂੰ ਔਰੰਗਜ਼ੇਬ! ਅੰਗਿਆਰਿਆਂ ਨੂੰ ਬੁਝਾ ਕੇ ਕੀ ਬਹਾਦਰੀ ਕੀਤੀ ਹੈ, ਇਸ ਨਾਲ ਤਾਂ ਹੋਰ ਅੱਗ ਭੜਕ ਗਈ। ਤੂੰ ਮੇਰੇ ਚਾਰ ਪੁੱਤਰ ਸ਼ਹੀਦ ਕਰਵਾ ਕੇ ਸ਼ੇਖੀਆਂ ਮਾਰਦਾ ਹੈਂ, ਮੇਰਾ ਪੇਚੀਦਾ ਖਾਲਸਾ ਅਜੇ ਬਾਕੀ ਹੈ, ਜੋ ਤੇਰੇ ਘੋੜੇ ਦੇ ਨਲਾਂ ਥੱਲੇ ਅੱਗ ਬਾਲ ਦੇਵੇਗਾ। ਤੂੰ ਆਪਣਾ ਗਵਾਹ ਆਪ ਹੀ ਹੋਵੇਂਗਾ। ਓ ਔਰੰਗਜ਼ੇਬ! ਹੁਣ ਤੂੰ ਲੱਕ ਬੰਨ੍ਹ ਕੇ ਕਾਂਗੜ ਪਿੰਡ ਨੂੰ ਆ। ਜਿਸ ਦਿਨ ਤੂੰ ਮੇਰੇ ਕੋਲ ਆਵੇਂਗਾ, ਤੈਨੂੰ ਕੋਈ ਖ਼ਤਰਾ ਨਹੀਂ। ਮੇਰੇ ਸਿੱਖ ਤੈਨੂੰ ਕੁਝ ਨਹੀਂ ਕਹਿਣਗੇ। ਇਸ ਕੰਮ ਵਿਚ ਖ਼ੁਦਾ ਤੇਰੀ ਮਦਦ ਕਰੇਗਾ। ਧਰਮ ਦੇ ਕੰਮ ਕਰਨੇ, ਖ਼ੁਦਾ 'ਤੇ ਯਕੀਨ ਰੱਖਣਾ ਚੰਗੇ ਕੰਮ ਹਨ, ਤੂੰ ਰੱਬ ਨੂੰ ਪਛਾਨਣ ਵਾਲਾ ਨਹੀਂ, ਤੈਂ ਦਿਲ ਦੁਖਾਉਣ ਵਾਲੇ ਕੰਮ ਕੀਤੇ ਹਨ। ਮੈਂ ਤੇਰੇ ਕੋਲ ਨਹੀਂ ਆਵਾਂਗਾ। ਤੂੰ ਆਪਣੇ ਆਪ ਨੂੰ ਵੱਡਾ ਦੌਲਤ ਵਾਲਾ ਤੇ ਰਾਜ-ਭਾਗ ਵਾਲਾ ਸਮਝਦਾ ਹੈਂ। ਪਰ ਧਰਮ ਵਿਚ ਇਨ੍ਹਾਂ ਚੀਜ਼ਾਂ ਨੂੰ ਕੋਈ ਥਾਂ ਨਹੀਂ। ਤੂੰ ਖ਼ੁਦਾ ਦਾ ਸ਼ੁਕਰ ਅਦਾ ਕਰ। ਤੂੰ ਫੁਰਤੀਲੇ ਹੱਥਾਂ ਵਾਲਾ ਤੇ ਹੁਸਨ ਦਾ ਮਾਲਕ ਹੈਂ, ਦੁਨਿਆਵੀ ਜ਼ਮੀਰ ਤੇਰੀ ਰੌਸ਼ਨ ਹੈ। ਜਗੀਰਾਂ ਵੰਡਣ ਵਾਲਾ ਤੇ ਬਨਾਉਟੀ ਸ਼ਾਨੋ-ਸ਼ੌਕਤ ਦਾ ਮਾਲਕ ਹੈਂ ਪਰ ਔਰੰਗਜ਼ੇਬ! ਤੂੰ ਸ਼ੈਤਾਨ ਬਹੁਤ ਹੈਂ। ਖ਼ੁਦਾ ਪਾਕ ਦਾ ਨੇਕ ਅਸੂਲ ਹੈ ਕਿ ਉਹ ਇਕ ਕੋਲੋਂ ਲੱਖਾਂ ਨੂੰ ਮਰਵਾ ਦਿੰਦਾ ਹੈ। ਸੋਚ ਔਰੰਗਜ਼ੇਬ! ਸੋਚ, ਦੁਸ਼ਮਣ ਕੀ ਕਰ ਸਕਦਾ ਹੈ? ਜਦੋਂ ਦੋਸਤ ਖ਼ੁਦਾ ਹੋਵੇ, ਉਹ ਸਭ ਨੂੰ ਬਖਸ਼ਿਸ਼ਾਂ ਕਰਦਾ ਹੈ, ਰਿਹਾਈ ਦਿੰਦਾ, ਸੱਚਾ-ਸੁੱਚਾ ਰਾਹ ਵਿਖਾਉਂਦਾ ਹੈ, ਚੰਗਾ ਰਾਹ। ਜੰਗ ਦੇ ਮੈਦਾਨ ਅੰਦਰ ਦੁਸ਼ਮਣ ਨੂੰ ਬੇ-ਅਕਲ ਤੇ ਅੰਨ੍ਹਾ ਕਰ ਦਿੰਦਾ ਹੈ, ਹੱਥ ਦੇ ਕੇ ਬਚਾ ਲੈਂਦਾ ਹੈ। ਜੋ ਦਿਲ-ਜਾਨ ਨਾਲ ਖ਼ੁਦਾ ਦੀ ਸੇਵਾ ਵਿਚ ਆਉਂਦਾ ਹੈ, ਖ਼ੁਦਾਵੰਦ ਕਰੀਮ-ਏ-ਪਾਕ ਉਸ ਦੀ ਰੱਖਿਆ ਕਰਦਾ ਹੈ। ਜਦੋਂ ਦੁਸ਼ਮਣ ਬਹਾਨੇਬਾਜ਼ੀ ਕਰਦਾ ਹੈ ਤਾਂ ਖ਼ੁਦਾ ਭਲੇ ਲੋਕਾਂ ਦੀ ਰੱਖਿਆ ਕਰਦਾ ਹੈ। ਤੂੰ ਗਾਫ਼ਲ ਨਾ ਹੋ, ਦੁਨੀਆਂ ਇਕ ਸ਼ਤਰੰਜ ਦੀ ਤਰ੍ਹਾਂ ਹੈ, ਇਧਰ ਉਧਰ ਜਾਣ ਵਾਲੀ ਹੈ। ਤੂੰ ਦੱਸ, ਬਾਦਸ਼ਾਹ ਖੁਸਰੋ ਕਿੱਥੇ ਹੈ? ਬਾਬਰ ਬਾਦਸ਼ਾਹ ਕਿੱਥੇ ਹੈ? ਹਮਾਯੂੰ ਕਿੱਥੇ ਹੈ? ਤੇ ਹੋਰ ਜੋ ਆਪਣੇ ਆਪ ਨੂੰ ਕੁਝ

ਖਾਸ ਸਮਝਦੇ ਸੀ ਉਹ ਕਿੱਥੇ ਹਨ? ਔਰੰਗਜ਼ੇਬ! ਤੂੰ ਜ਼ਮਾਨੇ ਦਾ ਚੱਕਰ ਵੇਖ, ਆਦਮੀ ਸਦਾ ਨਹੀਂ ਰਹਿੰਦਾ। ਜੋ ਬਣਿਆ ਸਭ ਕੁਝ ਖ਼ਤਮ ਹੋਣ ਵਾਲਾ ਹੈ। ਕਮਜ਼ੋਰਾਂ ਨੂੰ ਜ਼ਖ਼ਮ ਪਹੁੰਚਾਇਆ ਹੈ, ਕਸਮ 'ਤੇ ਕੁਹਾੜੀ ਚਲਾਈ ਤੇ ਤੇਸੇ ਨਾਲ ਤਰਾਸ਼ਿਆ ਹੈ। ਔਰੰਗਜ਼ੇਬ! ਸੁਣ, ਜੇ ਖ਼ੁਦਾ ਦੋਸਤ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ? ਦੁਸ਼ਮਣ ਕਿੰਨਾ ਵੀ ਤਾਕਤਵਰ ਕਿਉਂ ਨਾ ਹੋਵੇ ਕੀ ਕਰ ਸਕਦਾ ਹੈ? ਦੁਸ਼ਮਣ ਹਜ਼ਾਰਾਂ ਦੁਸ਼ਮਣੀਆਂ ਕਰ ਕੇ ਵੀ ਤਕਲੀਫ਼ ਨਹੀਂ ਕਰ ਸਕਦਾ।

ਇਸ ਪੱਤਰ ਨੂੰ ਜਦੋਂ ਔਰੰਗਜ਼ੇਬ ਨੇ ਆਪਣੀ ਪਿਆਰੀ ਧੀ ਜੇਬਉਲਨਿਸਾ ਤੋਂ ਸੁਣਿਆ ਤਾਂ ਔਰੰਗਜ਼ੇਬ ਦੀ ਆਤਮਾ ਧੁਰ ਅੰਦਰ ਤਕ ਹਿੱਲ ਗਈ। ਔਰੰਗਜ਼ੇਬ ਨੂੰ ਅਸਲੀਅਤ ਦਾ ਪਤਾ ਲੱਗ ਗਿਆ। ਮੈਂ ਅੱਲ੍ਹਾ ਦੇ ਦਰਵੇਸ਼ ਭਗਤ ਨੂੰ ਦੁੱਖ ਹੀ ਦੁੱਖ ਦਿੱਤੇ ਹਨ, ਝੂਠੀਆਂ ਕਸਮਾਂ ਖਾਧੀਆਂ ਹਨ, ਧੋਖਾ ਕੀਤਾ ਹੈ, ਪਛਤਾਉਂਦਾ ਰਿਹਾ। ਕੁਝ ਸਮੇਂ ਬਾਅਦ ਹੀ ਇਸ ਸੱਚ ਦੇ ਪਛਤਾਵੇ ਨਾਲ ਔਰੰਗਜ਼ੇਬ ਦੀ ਮੌਤ ਹੋ ਗਈ, ਜੋ ਰਹਿੰਦੀ ਦੁਨੀਆਂ ਤਕ ਆਪਣੇ ਨਾਂ ਨੂੰ ਕਲੰਕ ਲਾ ਗਿਆ ਤੇ ਸਿੱਖ ਧਰਮ ਦੇ ਵਧਣ-ਫੁੱਲਣ ਵਿਚ ਅੜਿੱਕਾ ਬਣਿਆ। ਨਾ ਦੀਨ ਰੱਖ ਸਕਿਆ ਨਾ ਦੁਨੀਆਂ। 'ਜ਼ਫ਼ਰਨਾਮੇ' ਦਾ ਜ਼ਬਰਦਸਤ ਸੱਚ ਔਰੰਗਜ਼ੇਬ ਸਹਾਰ ਨਾ ਸਕਿਆ। ਪਛਤਾਵੇ ਤੇ ਜਬਰ-ਜ਼ੁਲਮ ਦੀਆਂ ਝੋਲੀਆਂ ਭਰ ਕੇ ਇਸ ਫਾਨੀ ਦੁਨੀਆਂ ਤੋਂ ਤੁਰ ਗਿਆ। ■

---

## *'ਹਾਅ ਦਾ ਨਾਹਰਾ' ਦਾ ਮਹੱਤਵ*

*(ਸਫ਼ਾ ੪੫ ਦਾ ਬਾਕੀ ਹਿੱਸਾ)*

ਭਿਆਨਕ ਫ਼ਿਰਕੂ ਫ਼ਸਾਦਾਂ ਸਮੇਂ ਵੀ ਇਤਿਹਾਸ ਨੇ ਕਰ ਕੇ ਵੇਖੀ ਹੈ। ਜਦੋਂ ਸਾਰਾ ਪੰਜਾਬ ਫ਼ਿਰਕੂ ਅੱਗ ਵਿਚ ਸੜ ਰਿਹਾ ਸੀ ਉਦੋਂ ਮਲੇਰਕੋਟਲਾ ਰਿਆਸਤ ਹਾਅ ਦੇ ਨਾਹਰੇ ਦੀਆਂ ਠੰਡੀਆਂ ਫੁਹਾਰਾਂ ਨਾਲ ਸ਼ਾਂਤ ਵੱਸ ਰਹੀ ਸੀ। ਸਿੱਖ ਮਿਸਲਾਂ ਤੋਂ ਬਾਅਦ ਉਸਰੇ ਸ਼ਕਤੀਸ਼ਾਲੀ 'ਸਿੱਖ ਸਾਮਰਾਜ' ਤੋਂ ਬਿਨਾਂ ਸਤਲੁਜ ਦੇ ਪੂਰਬ-ਦੱਖਣ ਦੀਆਂ ਸਿੱਖ ਰਿਆਸਤਾਂ ਕਪੂਰਥਲਾ, ਫਰੀਦਕੋਟ, ਪਟਿਆਲਾ, ਨਾਭਾ, ਜੀਂਦ ਆਦਿ ਦੇ ਐਨ ਵਿਚਕਾਰ ਕੇਵਲ ਮਲੇਰਕੋਟਲਾ ਮੁਸਲਿਮ ਰਿਆਸਤ ਗੁਲਦਸਤੇ ਵਾਂਗ ਸੁਸ਼ੋਭਿਤ ਰਹੀ ਤੇ ਪੂਰੇ ਸਿੱਖ ਸਮਾਜ ਵੱਲੋਂ ਸਤਿਕਾਰੀ ਜਾਂਦੀ ਰਹੀ। ਦੇਸ਼ ਦੀ ਵੰਡ ਸਮੇਂ ਵੀ ਮੁਹੰਮਦ ਸ਼ੇਰ ਖ਼ਾਨ ਜੀ ਦੀ ਖਾਲਸੇ ਪ੍ਰਤੀ ਭਾਵਨਾ ਤੇ ਸਾਹਿਬਜ਼ਾਦਿਆਂ ਪ੍ਰਤੀ ਮਾਰੇ 'ਹਾਅ ਦੇ ਨਾਹਰੇ' ਦੀ ਪੂਰੀ ਕਦਰ ਸੀ।

੧੯੪੭ ਵਿਚ ਸਾਰੇ ਪੰਜਾਬ ਵਿੱਚੋਂ ਲੱਖਾਂ ਆਦਮੀਆਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ ਤੇ ਕਰੋੜਾਂ ਲੋਕ ਇੱਧਰੋਂ-ਉਧਰ ਤੇ ਉਧਰੋਂ-ਇੱਧਰ ਧੱਕੇ ਗਏ ਪਰ ਰਿਆਸਤ ਮਲੇਰਕੋਟਲਾ ਗੁਰੂ ਦੀ ਕਿਰਪਾ ਨਾਲ ਪੂਰੀ ਤਰ੍ਹਾਂ ਸੁਰੱਖਿਅਤ ਹੋ ਕੇ ਅੱਜ ਵੀ ਉਸੇ ਰੂਪ ਵਿਚ ਸੁਭਾਇਮਾਨ ਹੈ। ਪੂਰੇ ਭਾਰਤੀ ਉਪ-ਮਹਾਂਦੀਪ ਵਿਚ ਮਲੇਰਕੋਟਲਾ ਰਿਆਸਤ ਅੱਜ ਵੀ ਫ਼ਿਰਕੂ ਇਕਸੁਰਤਾ ਦੀ ਜੀਵੰਤ ਉਦਾਹਰਣ ਹੈ ਜੋ ੧੯੪੭ ਤੋਂ ਪਹਿਲਾਂ ਦੇ ਭਾਰਤੀ ਸਮਾਜ ਦਾ ਉੱਤਮ ਨਮੂਨਾ ਹੈ। ■

# ਪਟਨਾ ਸਾਹਿਬ ਤੋਂ ਚਮਕੌਰ ਸਾਹਿਬ ਦੀ ਗੜ੍ਹੀ ਤਕ ਸ਼ਹੀਦ ਬਾਬਾ ਸੰਗਤ ਸਿੰਘ ਜੀ

*-ਬੀਬੀ ਮਨਮੋਹਨ ਕੌਰ 'ਅਨੰਦਪੁਰੀ'**

ਦਸਮੇਸ਼ ਪਿਤਾ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਟਨਾ ਸਾਹਿਬ ਵਿਖੇ ੨੨ ਦਸੰਬਰ, ੧੬੬੬ ਈ. ਦੇ ਪ੍ਰਕਾਸ਼ ਤੋਂ ੪ ਮਹੀਨੇ ਦੇ ਫ਼ਰਕ ਨਾਲ ਭਾਵ ੨੫ ਅਪ੍ਰੈਲ, ੧੬੬੭ ਈ. ਨੂੰ ਬਾਬਾ ਸੰਗਤ ਸਿੰਘ ਜੀ ਨੇ ਭਾਈ ਰਣੀਆ ਜੀ ਤੇ ਬੀਬੀ ਅਮਰੋ ਜੀ ਦੇ ਗ੍ਰਹਿ ਵਿਖੇ ਜਨਮ ਲਿਆ।

ਬਾਬਾ ਸੰਗਤ ਸਿੰਘ ਜੀ ਦਾ ਚਿਹਰਾ-ਮੋਹਰਾ ਹੂ-ਬ-ਹੂ ਦਸਮੇਸ਼ ਪਿਤਾ ਦੇ ਚਿਹਰੇ ਨਾਲ ਮੇਲ ਖਾਂਦਾ ਸੀ।

ਭਾਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਪ੍ਰਾਰੰਭਤਾ ਵੇਲੇ ਹੀ ਜਿੱਥੇ ਹੋਰ ਸਮਾਜਿਕ ਬੁਰਾਈਆਂ ਦੇ ਵਿਰੋਧ ਵਿਚ ਇਨਕਲਾਬ ਲਿਆਂਦੇ ਉਥੇ 'ਚਾਰਿ ਵਰਨਿ ਇਕੁ ਵਰਨੁ ਕਰਾਇਆ' ਭਾਵ ਜਾਤਾਂ-ਪਾਤਾਂ ਦੇ ਭੇਦ-ਭਾਵ ਨੂੰ ਮਿਟਾ ਕੇ ਪੰਗਤ ਅਤੇ ਸੰਗਤ ਵਿਚ 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਦੇ ਸਿਧਾਂਤ ਨੂੰ ਪ੍ਰਗਟ ਕਰ ਦਿੱਤਾ ਸੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਜਦੋਂ 'ਗੁਰੂ ਕਾ ਚੱਕ' (ਅੰਮ੍ਰਿਤਸਰ) ਵਸਾਇਆ ਤਾਂ ਗੁਰੂ-ਦਰਸ਼ਨਾਂ ਅਤੇ ਗੁਰ-ਸੇਵਾ ਲਈ ਕੁਝ ਸਿੱਖਾਂ ਦੇ ਪਰਵਾਰ ਵੀ ਆਇਆ ਕਰਦੇ ਸਨ ਜਿਨ੍ਹਾਂ ਵਿੱਚੋਂ ਕੱਪੜਾ ਬੁਣਕਰ (ਜੁਲਾਹੇ) ਕਿਰਤ ਨਾਲ ਸੰਬੰਧਤ ਭਾਈ ਜਰਨੈਲ ਜੀ ਦਾ ਪਰਵਾਰ ਵੀ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਜਾਤਾਂ-ਪਾਤਾਂ ਵਾਲੀ ਮਾਨਸਿਕਤਾ ਨੂੰ ਆਪਣੀ ਸਿੱਖ ਸੰਗਤ ਵਿੱਚੋਂ ਹਮੇਸ਼ਾ ਵਾਸਤੇ ਦੂਰ ਕਰਨ ਲਈ ਇਕ ਦਿਨ ਧਾਰਮਿਕ ਦੀਵਾਨ ਦੀ ਸਮਾਪਤੀ ਤੋਂ ਬਾਅਦ ਭਾਈ ਜਰਨੈਲ ਜੀ ਅਤੇ ਉਨ੍ਹਾਂ ਨਾਲ ਆਈ ਸੰਗਤ ਦੀ ਸੇਵਾ ਤੋਂ ਅਤੀ ਪ੍ਰਸੰਨ ਹੋ ਕੇ ਆਪਣੇ ਪਾਸ ਬੁਲਾ 'ਸਿਰੋਪਾਓ' ਦੀ ਬਖਸ਼ਿਸ਼ ਕਰਦਿਆਂ ਸੰਗਤ ਨੂੰ ਹੁਕਮ ਕੀਤਾ ਕਿ ਇਹ ਮੇਰੇ ਨਾਮ ਨਾਲ 'ਰਾਮਦਾਸੀਏ ਸਿੱਖ' ਕਰਕੇ ਜਾਣੇ ਜਾਣ। ਇਹ ਰਾਮਦਾਸੀਆ ਸਿੱਖ ਦਾ ਲਕਬ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਬਖ਼ਸ਼ਿਸ਼ ਸਦਕਾ ਪ੍ਰਾਪਤ ਹੋਇਆ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਅਦੁੱਤੀ ਸ਼ਹੀਦੀ ਤੋਂ ਬਾਅਦ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਧਾਰਨ ਕਰਨ ਤੋਂ ਬਾਅਦ ਇਕ ਗਸ਼ਤੀ ਹੁਕਮਨਾਮਾ ਸੰਗਤਾਂ ਪ੍ਰਤੀ ਲਿਖ ਭੇਜਿਆ ਜਿਸ ਵਿਚ ਉਨ੍ਹਾਂ ਆਪਣੇ ਸਿੱਖ ਸੇਵਕਾਂ ਵੱਲੋਂ ਹੋਰ ਤੋਹਫ਼ਿਆਂ ਦੀ ਥਾਵੇਂ ਸ਼ਸਤਰ ਅਤੇ ਘੋੜਿਆਂ ਦੀ ਮੰਗ

** ਬਾਗ ਕਾਲੋਨੀ, ਸ੍ਰੀ ਅਨੰਦਪੁਰ ਸਾਹਿਬ (ਰੋਪੜ)।*

ਕੀਤੀ ਤੇ ਨਾਲ ਹੀ ਹਥਿਆਰਬੰਦ ਹੋਣ ਦਾ ਸੱਦਾ ਦਿੱਤਾ। ਹੁਕਮਨਾਮੇ ਨੂੰ ਸੁਣ ਕੇ ਜਿੱਥੇ ਦੇਸ਼ ਦੇ ਕੋਨੇ-ਕੋਨੇ ਤੋਂ ਸਿੱਖ ਸੰਗਤਾਂ ਵਹੀਰਾਂ ਘੱਤ ਆਈਆਂ ਉੱਥੇ ਦੁਆਬੇ-ਮਾਲਵੇ ਦੇ ਸੂਰਬੀਰ ਯੋਧਿਆਂ ਨੇ ਗੁਰੂ ਸਾਹਿਬ ਪਾਸ ਆਪਣੀਆਂ ਸੇਵਾਵਾਂ ਪੇਸ਼ ਕਰਦੇ ਹੋਏ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਅਸੀਂ ਗਰੀਬ ਆਏ ਹਾਂ। ਸਾਡੇ ਕੋਲ ਭੇਟਾ ਕਰਨ ਲਈ ਕੁਝ ਵੀ ਨਹੀਂ, ਅਸੀਂ ਕੇਵਲ ਆਪਣੀਆਂ ਜਾਨਾਂ ਹੀ ਭੇਟ ਕਰ ਸਕਦੇ ਹਾਂ। ਕਿਰਪਾ ਕਰੋ, ਸਾਨੂੰ ਆਪਣੀ ਫੌਜ ਵਿਚ ਰੱਖ ਲਵੋ।" ਗੁਰਬਿਲਾਸ ਪਾਤਸ਼ਾਹੀ ਛੇਵੀਂ, ਪੰਨਾ ੧੫੩, ਮੈਕਾਲਿਫ ਦੁਆਰਾ :

*ਹਮ ਅਨਾਥ ਸਿਰ ਭੇਟਾ ਕੀਨੇ, ਦਯਾ ਕਰਯੋ ਕਹਿ ਦੀਨੇ।*

ਇਨ੍ਹਾਂ ਵਿਚ ਦੁਆਬੇ ਦੇ ਜਲੰਧਰ ਦੇ ਲਾਗਲੇ ਪਿੰਡ ਜੰਡੂ ਸਿੰਘਾ, ਫਗਵਾੜਾ, ਗੁਰਾਇਆਂ, ਹੁਸ਼ਿਆਰਪੁਰ ਦੇ ਅਨੇਕਾਂ ਸਿੰਘ ਸ਼ਾਮਲ ਸਨ। ਜੰਡੂ ਸਿੰਘਾ ਦੇ ਭਾਈ ਬੁੱਧਾ ਜੀ, ਸੁੱਧਾ ਜੀ ਤੇ ਸਪਰੌੜ ਖੇੜੀ ਦੇ ਭਾਈ ਭਾਨੂੰ ਜੀ ਵੀ ਸ਼ਾਮਲ ਸਨ। ਇਹ ਭਾਈ ਭਾਨੂੰ ਜੀ ਬਾਬਾ ਸੰਗਤ ਸਿੰਘ ਜੀ ਦੇ ਦਾਦਾ ਜੀ ਸਨ। ਜਿਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਨਾਲ ਜੰਗਾਂ-ਯੁੱਧਾਂ ਵਿਚ ਸ਼ਾਮਲ ਹੋ ਕੇ ਆਪਣੀ ਬਹਾਦਰੀ ਦੇ ਜੌਹਰ ਦਿਖਾਏ ਸਨ। ਭਾਈ ਭਾਨੂੰ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਲੜੀਆਂ ਚੌਹਾਂ ਜੰਗਾਂ ਵਿਚ ਸ਼ਾਮਲ ਸਨ।

ਜਦੋਂ ਭਾਈ ਮੱਖਣ ਸ਼ਾਹ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਾਬਾ ਬਕਾਲਾ ਵਿਖੇ ਆ ਕੇ ਲੱਭ ਲਿਆ ਤਾਂ ਸਭ ਤੋਂ ਪਹਿਲਾਂ ਭਾਈ ਰਣੀਆ ਜੀ ਗੁਰੂ-ਦਰਸ਼ਨਾਂ ਲਈ ਬਾਬੇ ਬਕਾਲੇ ਪਹੁੰਚੇ ਕਿਉਂਕਿ ਬਚਪਨ ਤੋਂ ਹੀ ਗੁਰੂ-ਸੇਵਾ ਦੀ ਚੇਟਕ ਲੱਗਣ ਕਰਕੇ ਗੁਰੂ ਸਾਹਿਬ ਦੇ ਪਰਵਾਰ ਦੀ ਸੇਵਾ ਵਿਚ ਜੁੱਟ ਗਏ। ਗੁਰੂ ਸਾਹਿਬ ਦੇ ਹੁਕਮ ਮੁਤਾਬਿਕ ਭਾਈ ਰਣੀਆ ਜੀ ਨੂੰ ਮੁੜ ਮਾਖੋਵਾਲ ਵਸਾਉਣ ਦੀ ਗੱਲ ਕਰਕੇ ਘਰ ਜਾਣ ਵਾਸਤੇ ਕੁਝ ਸਮੇਂ ਦੀ ਛੁੱਟੀ ਦੇ ਦਿੱਤੀ ਤੇ ਮੁੜ ਮਾਖੋਵਾਲ ਆਉਣ ਲਈ ਕਹਿ ਦਿੱਤਾ।

੧੯ ਜੂਨ, ੧੬੬੫ ਮੁਤਾਬਿਕ ੨੧ ਹਾੜ, ੧੭੨੨ ਬਿਕ੍ਰਮੀ ਨੂੰ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਪਾਸੋਂ ਨੀਂਹ ਰਖਾ ਕੇ ਗੁਰੂ ਜੀ ਨੇ ਆਪਣੀ ਮਾਤਾ ਜੀ ਦੇ ਨਾਂ 'ਤੇ ਇਸ ਸ਼ਹਿਰ ਦਾ ਨਾਮ 'ਚੱਕ ਨਾਨਕੀ' ਰੱਖਿਆ। ਦੂਰੋਂ-ਨੇੜਿਓਂ ਆ ਕੇ ਸੰਗਤਾਂ ਇਥੇ ਵੱਸ ਗਈਆਂ। ਭਾਈ ਰਣੀਆ ਜੀ ਵੀ ਆਪਣੀ ਪਤਨੀ ਤੇ ਪਰਵਾਰ ਸਮੇਤ ਇਥੇ ਆ ਕੇ ਸੇਵਾ ਵਿਚ ਜੁੱਟ ਗਏ। ਬੀਬੀ ਅਮਰੋ ਬਤੌਰ ਟਹਿਲਣ ਮਾਤਾਵਾਂ ਦੀ ਸੇਵਾ ਕਰਨ ਲੱਗ ਪਈ।

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨੂੰ ਘਰ-ਘਰ ਪਹੁੰਚਾਉਣ ਲਈ ਪ੍ਰਚਾਰ ਦੌਰੇ ਅਰੰਭੇ ਉਸ ਵੇਲੇ ਕੁਝ ਗਿਣੇ-ਚੁਣੇ ਸਿੱਖ ਸੇਵਕਾਂ ਦਾ ਛੋਟਾ ਜਿਹਾ ਕਾਫ਼ਲਾ ਗੁਰੂ ਸਾਹਿਬ ਨਾਲ ਹੋ ਤੁਰਿਆ। ਜਿਨ੍ਹਾਂ ਵਿਚ ਭਾਈ ਰਣੀਆ ਜੀ ਪਤਨੀ ਬੀਬੀ ਅਮਰੋ ਜੀ ਸਮੇਤ ਯਾਤਰਾ ਵਿਚ ਸ਼ਾਮਲ ਹੋ ਗਏ ਕਿਉਂਕਿ

ਉਹ ਗੁਰੂ-ਘਰ ਦੇ ਟਹਿਲੀਏ ਸੇਵਾਦਾਰ ਸਨ। ਮਾਲਵੇ ਦੇਸ਼ ਦੇ ਬਾਂਗਰ ਇਲਾਕੇ 'ਚ ਪ੍ਰਚਾਰ ਕਰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਖ-ਵੱਖ ਥਾਵਾਂ ਤੋਂ ਹੁੰਦੇ ਹੋਏ ਸੰਗਤਾਂ ਸਮੇਤ ਪਟਨਾ ਸਾਹਿਬ ਪੁੱਜੇ। ਇਥੇ ਹੀ ਬਾਲ ਗੋਬਿੰਦ ਰਾਏ ਜੀ ਦਾ ਜਨਮ ਹੋਇਆ।

ਬਾਬਾ ਸੰਗਤ ਸਿੰਘ ਜੀ ਦਾ ਜਨਮ ਵੀ ਇਥੇ ਹੀ ਹੋਇਆ। ਬਾਬਾ ਜੀ ਦੀ ਸ਼ਕਲ ਗੁਰੂ ਸਾਹਿਬ ਨਾਲ ਇੰਨੀ ਮਿਲਦੀ-ਜੁਲਦੀ ਸੀ ਕਿ ਇਕ ਵਾਰੀ 'ਰਾਣੀ ਮੈਣੀ' ਦੇ ਘਰ ਰਾਣੀ ਨੂੰ ਭੁਲੇਖਾ ਪਾਉਣ ਲਈ ਆਪਣੀ ਥਾਂ 'ਤੇ 'ਸੰਗਤ ਸਿੰਘ' ਜੀ ਨੂੰ ਅੱਗੇ ਕਰ ਦਿੱਤਾ, ਪਰੰਤੂ ਰਾਣੀ ਮੈਣੀ ਨੇ ਦੋਹਾਂ ਨੂੰ ਗੋਦੀ ਵਿਚ ਬਿਠਾ ਦੋਹਾਂ ਦਾ ਮਸਤਕ ਚੁੰਮ ਕਿਹਾ ਕਿ ਤੁਸੀਂ ਦੋਵੇਂ ਹੀ ਮੇਰੇ ਪਿਆਰੇ ਪੁੱਤਰ ਹੋ! ਬਾਲਾ-ਪ੍ਰੀਤਮ (ਦਸਮ ਗੁਰੂ) ਜੀ ਨੇ ਬਾਲਪਨ ਵਿਚ ਅਨੇਕਾਂ ਕੌਤਕ ਕੀਤੇ। ਭਾਈ ਸੰਗਤ ਸਿੰਘ ਗੁਰੂ ਪਾਤਸ਼ਾਹ ਤੋਂ ਸਿਰਫ਼ ਚਾਰ ਕੁ ਮਹੀਨੇ ਛੋਟੇ ਹੋਣ ਕਰਕੇ ਹਰ ਵਕਤ ਨਾਲ ਹੀ ਵਿਚਰਦੇ ਸਨ। ਕਈ ਵਾਰ ਬਾਲਾ-ਪ੍ਰੀਤਮ ਨਕਲੀ ਲੜਾਈ ਕਰਨ ਹਿਤ ਦੋ ਟੋਲੀਆਂ ਬਣਾ ਇਕ ਟੋਲੀ ਦਾ ਆਗੂ ਆਪ ਬਣਦੇ ਤੇ ਦੂਜੀ ਟੋਲੀ ਦਾ ਆਗੂ ਭਾਈ ਸੰਗਤ ਸਿੰਘ ਜੀ ਨੂੰ ਬਣਾ ਨਕਲੀ ਲੜਾਈ ਕਰਦੇ। ਇਸ ਤਰ੍ਹਾਂ ਬਚਪਨ ਤੋਂ ਹੀ ਸਾਥੀ ਹਾਣੀਆਂ ਨਾਲ ਯੁੱਧ ਕਰਨ ਦੀ ਰਿਹਰਸਲ ਹੋਣ ਲੱਗ ਪਈ ਸੀ।

ਛੇ ਸਾਲ ਦੀ ਉਮਰ ਵਿਚ ਜਦੋਂ ਬਾਲ ਗੋਬਿੰਦ ਰਾਏ ਜੀ ਨੂੰ ਗੁਰੂ-ਪਿਤਾ ਦੇ ਹੁਕਮ ਸਦਕਾ ਪਰਵਾਰ ਸਮੇਤ 'ਚੱਕ ਨਾਨਕੀ' ਵਾਪਸ ਬੁਲਾਇਆ, ਉਸ ਵਕਤ ਹੋਰ ਸੰਗਤਾਂ ਸਮੇਤ ਭਾਈ ਸੰਗਤ ਸਿੰਘ ਵੀ ਆਪਣੇ ਮਾਤਾ-ਪਿਤਾ ਸਮੇਤ ਬਾਲਾ-ਪ੍ਰੀਤਮ ਜੀ ਨਾਲ ਹੀ 'ਚੱਕ ਨਾਨਕੀ' (ਅਨੰਦਪੁਰ ਸਾਹਿਬ) ਵਾਪਸ ਆ ਗਏ।

ਗੁਰਤਾ-ਗੱਦੀ ਮਿਲਣ ਤੋਂ ਬਾਅਦ ਖਾਲਸਾ ਪੰਥ ਦੀ ਸਾਜਨਾ ਤਕ ਯਾਨੀ ਕਿ ੧੬੭੫ ਤੋਂ ਲੈ ਕੇ ੧੬੯੯ ਤਕ ਦੇ ੨੩-੨੪ ਸਾਲਾਂ ਦੇ ਅਨੇਕਾਂ ਪ੍ਰਕਾਰ ਦੇ ਕਾਰਜ ਗੁਰੂ ਨਾਨਕ ਮਿਸ਼ਨ ਪੂਰਤੀ ਹਿਤ ਕੀਤੇ ਗਏ, ਜਿਨ੍ਹਾਂ ਵਿਚ ਜਬਰ-ਜ਼ੁਲਮ ਨੂੰ ਠੱਲ੍ਹ ਪਾਉਣ ਹਿਤ, ਦੁਸ਼ਟਾਂ ਦਾ ਖਾਤਮਾ ਕਰਨ ਲਈ ਜੰਗ-ਯੁੱਧ ਵੀ ਕਰਨੇ ਪਏ। ਜਿਥੇ ਬਾਬਾ ਸੰਗਤ ਸਿੰਘ ਜੀ ਨੇ ਦਸਮੇਸ਼ ਪਿਤਾ ਦੇ ਹੁਕਮਾਂ ਨੂੰ ਮੰਨਦੇ ਹੋਏ ਪ੍ਰਚਾਰਕ ਰੂਪ ਵਿਚ ਮਾਲਵੇ ਦੇ ਖੇਤਰ ਦੇ ਪਿੰਡ-ਪਿੰਡ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ 'ਤੇ ਚੱਲਣ ਦੀ ਪ੍ਰੇਰਨਾ ਦਿੱਤੀ, ਉਥੇ ਗੁਰੂ ਸਾਹਿਬ ਦੀ ਚੌਰ ਬਰਦਾਰੀ ਵੀ ਕੀਤੀ, ਮੱਝਾਂ-ਗਾਈਆਂ ਤਕ ਚਰਾਉਣ ਦੀ ਸੇਵਾ ਕੀਤੀ ਅਤੇ ਜੰਗਾਂ-ਯੁੱਧਾਂ ਵਿਚ ਸੱਚੇ ਪਾਤਸ਼ਾਹ ਜੀ ਦੀ ਅਸ਼ੀਰਵਾਦ-ਥਾਪੜੇ ਸਦਕਾ ਬਹਾਦਰੀ ਦੇ ਜੌਹਰ ਵੀ ਵਿਖਾਏ।

*'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ'* ਦੇ ਕਥਨ ਨੂੰ ਸੱਚ ਰੂਪ ਵਿਚ ਸਿਰਜਣ ਹਿਤ ਜਦੋਂ ਦਸਮੇਸ਼ ਪਿਤਾ ਨੇ ੧੬੯੯ ਦੀ ਵੈਸਾਖੀ ਵਾਲੇ ਦਿਨ 'ਖਾਲਸਾ ਪੰਥ' ਪ੍ਰਗਟਾਇਆ ਉਸ ਤੋਂ ਫੌਰਨ ਬਾਅਦ ਯਾਨੀ ਉਸੇ ਹੀ ਦਿਨ ਭਾਈ ਸੰਗਤ ਸਿੰਘ

ਨੇ ਸਮੇਤ ਪਰਵਾਰ, ਮਾਤਾ-ਪਿਤਾ, ਭਰਾਵਾਂ, ਇਥੋਂ ਤਕ ਕਿ ਚਾਚੇ ਦੇ ਪੁੱਤਰਾਂ ਨੇ ਵੀ ਪੰਜਾਂ-ਪਿਆਰਿਆਂ ਤੋਂ ਖੰਡੇ-ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਉਸ ਤੋਂ ਬਾਅਦ ਕੁਝ ਸਮੇਂ ਲਈ ਗੁਰੂ ਜੀ ਨੇ ਬਾਬਾ ਸੰਗਤ ਸਿੰਘ ਜੀ ਨੂੰ ਪ੍ਰਚਾਰਕ ਨੀਯਤ ਕਰ ਕੇ ਮਾਲਵੇ ਦੇਸ਼ ਦੀ ਸੰਗਤ ਦੇ ਨਾਂ ਇਕ ਹੁਕਮਨਾਮਾ ਭੇਜਿਆ, ਜੋ ਬਾਬਾ ਸੰਗਤ ਸਿੰਘ ਨੂੰ ਪਿੰਡ ਖੁੱਡੇ ਜੋ ਮੁਕਤਸਰ ਸਾਹਿਬ ਵਿਚ ਪੈਂਦਾ ਹੈ, ਮਿਲਿਆ। ਜਿਸ ਵਿਚ ਗੁਰੂ ਸਾਹਿਬ ਦਾ ਹੁਕਮ ਸੀ ਕਿ ਜਿਹੜਾ ਸਿੱਖ ਘੋੜਾ, ਤਲਵਾਰ, ਬੰਦੂਕ, ਨੇਜ਼ਾ ਆਦਿ ਹੋਰ ਵੀ ਨਵੀਨ ਸ਼ਸਤਰ ਲੈ ਕੇ ਅਨੰਦਪੁਰ ਸਾਹਿਬ ਆਵੇਗਾ, ਉਹ ਸਿੰਘ ਸਾਡੇ ਪਿਆਰ ਦਾ ਹੱਕਦਾਰ ਹੋਵੇਗਾ। ਇਸ ਹੁਕਮਨਾਮੇ ਦੀ ਅਸਲ ਕਾਪੀ 'ਗੁਰਦੁਆਰਾ ਸ਼ਹੀਦ ਬਾਬਾ ਸੰਗਤ ਸਿੰਘ, ਅਨੰਦਪੁਰ ਸਾਹਿਬ' ਦੇ ਪ੍ਰਬੰਧਕਾਂ ਪਾਸ ਮੌਜੂਦ ਹੈ।

ਜਦੋਂ ਅਨੰਦਪੁਰ ਸਾਹਿਬ ਵਿਖੇ ਅਨੰਦਗੜ੍ਹ ਕਿਲ੍ਹੇ ਨੂੰ ਮੁਗ਼ਲ ਫ਼ੌਜਾਂ ਨੇ ਘੇਰਾ ਪਾਇਆ ਹੋਇਆ ਸੀ, ਘੇਰਾ ਇੰਨਾ ਤੰਗ ਕਰ ਦਿੱਤਾ ਗਿਆ ਸੀ ਕਿ ਬਾਹਰੋਂ ਰਸਦ ਆਉਣੀ ਵੀ ਬੰਦ ਹੋ ਗਈ ਸੀ, ਉਸ ਵੇਲੇ ਸਿੰਘਾਂ ਦੇ ਉੱਡਣ ਦਸਤੇ ਬਣਾਏ ਗਏ ਸਨ, ਜਿਨ੍ਹਾਂ ਵਿਚ ਬਾਬਾ ਸੰਗਤ ਸਿੰਘ ਦਾ ਜਥਾ ਵੀ ਸ਼ਾਮਲ ਸੀ। ਰਾਤ ਵੇਲੇ ਪਹਾੜੀ 'ਤੇ ਮੁਗ਼ਲ ਫੌਜਾਂ ਦੇ ਕੈਂਪਾਂ 'ਤੇ ਹਮਲੇ ਕਰ ਕੇ ਰਸਦਾਂ ਲੁੱਟ ਕੇ ਲੈ ਆਉਂਦੇ ਸਨ। ਘੇਰਾ ਦਿਨ-ਬ-ਦਿਨ ਤੰਗ ਹੁੰਦਾ ਜਾ ਰਿਹਾ ਸੀ, ਇਥੋਂ ਤਕ ਕਿ ਜੇ ਪਾਣੀ ਵੀ ਲੈਣ ਜਾਣਾ ਹੁੰਦਾ ਤਾਂ ਜੇ ਚਾਰ ਸਿੰਘ ਵੀ ਜਾਂਦੇ ਸਨ ਤਾਂ ਦੋ ਰਸਤੇ ਵਿਚ ਹੀ ਸ਼ਹੀਦ ਹੋ ਜਾਂਦੇ ਸਨ:

*ਚਾਰ ਸਿੰਘ ਪਾਣੀ ਕੋ ਜਾਵੈ। ਦੋ ਜੂਝੈ ਦੋ ਪਾਣੀ ਲਿਆਵੈ।*
*ਲਰੈ ਸਿੰਘ ਮਾਰੈ ਲਲਕਾਰੈ।*

ਆਖ਼ਰ ਦਸੰਬਰ ੧੭੦੪ ਈ. ਨੂੰ ਰਾਤ ਦੇ ਪਹਿਲੇ ਪਹਿਰ ਮਾਤਾ ਗੁਜਰੀ ਜੀ ਰਾਹੀਂ ਸੰਗਤਾਂ ਦੇ ਜ਼ੋਰ ਪਾਉਣ 'ਤੇ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਛੱਡ ਦਿੱਤਾ। ਅੱਗੋਂ ਸਰਸਾ ਨਦੀ ਠਾਠਾਂ ਮਾਰ ਰਹੀ ਸੀ। ਵੈਰੀ ਕਸਮਾਂ ਨੂੰ ਤੋੜ ਕੇ ਆ ਪਏ। ਸਰਸਾ 'ਤੇ ਭਿਆਨਕ ਜੰਗ ਹੋਈ। ਗੁਰੂ ਜੀ ਨੇ ਪੈਦਲ ਵਹੀਰ ਲੰਘਾਉਣ ਲਈ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੇ ਸਿੰਘ, ਭਾਈ ਜੀਵਨ ਸਿੰਘ, ਭਾਈ ਸੰਗਤ ਸਿੰਘ ਦੀ ਕਮਾਂਡ ਹੇਠ ਜਥੇ ਥਾਪ ਦਿੱਤੇ।

ਮੁਗ਼ਲ ਅਤੇ ਪਹਾੜੀ ਫੌਜਾਂ ਨੇ ਸਿੰਘਾਂ 'ਤੇ ਹਮਲਾ ਕਰ ਦਿੱਤਾ। ਦਸਮੇਸ਼ ਪਿਤਾ ਜੀ ਨੇ ਜਥਿਆਂ ਨੂੰ ਵੈਰੀ ਦਾ ਡਟ ਕੇ ਟਾਕਰਾ ਕਰਨ ਦਾ ਹੁਕਮ ਦਿੱਤਾ। ਜਦ ਤਕ ਵਹੀਰ ਸਰਸਾ ਪਾਰ ਨਹੀਂ ਕਰ ਜਾਂਦੀ ਤਦ ਤਕ ਵੈਰੀਆਂ ਦਾ ਟਾਕਰਾ ਕਰਦੇ ਰਹਿਣਾ। ਇਸ ਜੰਗ ਸਮੇਂ ਬਹੁਤ ਸਾਰੇ ਸਿੰਘ ਸਰਸਾ ਪਾਰ ਕਰਦੇ ਹੋਏ ਨਦੀ ਦੀ ਭੇਟ ਹੋ ਗਏ।

ਸਰਸਾ ਦੇ ਜੰਗ ਸਮੇਂ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ। ਅਨੇਕਾਂ ਸਿੰਘ ਇਸ ਘਮਸਾਣ ਦੀ ਜੰਗ ਵਿਚ ਸ਼ਹੀਦੀ ਪਾ ਗਏ ਤੇ ਕੁਝ ਸਰਸਾ ਨਦੀ ਵਿਚ ਕਈ ਮੀਲ ਦੂਰ ਪਾਣੀ ਦੇ ਵੇਗ ਵਿਚ ਰੁੜ੍ਹ ਗਏ।

ਗੁਰੂ ਜੀ ਨੇ ੭ ਪੋਹ ਦੀ ਰਾਤ ਨੂੰ ਰੋਪੜ ਤੋਂ ਚਮਕੌਰ ਸਾਹਿਬ ਜਾਣ ਦਾ ਫੈਸਲਾ ਲਿਆ। ਗੁਰੂ ਜੀ ਰਾਤ ਨੂੰ ਆਪਣੇ ਨਾਲ ਦੇ ਚਾਲ੍ਹੀ ਸਿੰਘਾਂ ਸਮੇਤ ਚਮਕੌਰ ਦੀ ਕੱਚੀ ਗੜ੍ਹੀ ਵਿਚ ਆ ਬਿਰਾਜੇ। ਅਗਲੇ ਦਿਨ ਸਵੇਰੇ ੮ ਪੋਹ, ਸੰਮਤ ੧੭੬੧ ਬਿਕ੍ਰਮੀ ਨੂੰ ਸੰਸਾਰ ਦੇ ਅਨੋਖੇ ਤੇ ਚਮਤਕਾਰੀ ਯੁੱਧ ਦੀ ਸ਼ੁਰੂਆਤ ਹੋਈ। ਇਕ ਪਾਸੇ ਕੇਵਲ ਭੁੱਖੇ ਤੇ ਥੱਕੇ ੪੦ ਸਿੰਘ, ਦੂਜੇ ਪਾਸੇ ਵੈਰੀ ਦਲ ਦੀ ਭਾਰੀ ਫੌਜ। ਇਸ ਬਾਰੇ ਗੁਰੂ ਜੀ ਆਪਣੀ ਜਿੱਤ ਦੀ ਚਿੱਠੀ (ਜ਼ਫ਼ਰਨਾਮਾ) ਵਿਚ ਆਪ ਲਿਖਦੇ ਹਨ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ॥*
*ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ॥੧੯॥*

ਇਸ ਗੜ੍ਹੀ ਦੇ ਸਿੰਘਾਂ ਅਤੇ ਮੁਗ਼ਲ ਫੌਜਾਂ ਵਿਚਾਲੇ ਬਹੁਤ ਘਮਸਾਣ ਦੀ ਜੰਗ ਹੋਈ। ਮੁਗ਼ਲ ਫੌਜ ਨੇ ਤਿੰਨਾਂ ਪਾਸਿਆਂ ਤੋਂ ਘੇਰਾ ਪਾ ਹਮਲਾ ਕਰ ਦਿੱਤਾ ਜਿਸ ਵਿਚ ਨਾਹਰ ਖ਼ਾਂ ਤੇ ਖਵਾਜਾ ਮੁਹੰਮਦ ਆਪਣੀ ਫੌਜ ਦੀ ਅਗਵਾਈ ਕਰ ਰਹੇ ਸਨ। ਗੁਰੂ ਜੀ ਨੇ ਵੀ ਤਿੰਨਾਂ ਪਾਸਿਆਂ ਵੱਲ ਆਪਣੇ ਤੀਰਾਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਨਾਹਰ ਖਾਂ ਤੇ ਗ਼ੈਰਤ ਖ਼ਾਨ ਗੁਰੂ ਜੀ ਦੇ ਤੀਰਾਂ ਨਾਲ ਮਾਰੇ ਗਏ। ਧਰਤੀ 'ਤੇ ਏਨਾ ਖ਼ੂਨ ਡੁੱਲ੍ਹਿਆ ਕਿ ਗਰਦ ਵੀ ਉਡਣੋਂ ਬੰਦ ਹੋ ਗਈ। ਵੈਰੀ ਦਲ ਨਾਲ ਜੂਝਦੇ ਹੋਏ, ਸ਼ਸਤਰ ਵਿੱਦਿਆ ਦੇ ਮਾਹਿਰ ਤੇ ਦੁਸ਼ਮਣਾਂ ਨੂੰ ਚੰਗਾ ਸਬਕ ਸਿਖਾਉਂਦੇ ਹੋਏ ਸਿੰਘ ਸ਼ਹਾਦਤ ਦਾ ਜਾਮ ਪੀ ਗਏ।

ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਬੇਨਤੀ ਮੰਨ ਕੇ ਉਨ੍ਹਾਂ ਨਾਲ ਹੋਰ ਸਿੰਘਾਂ ਨੂੰ ਥਾਪੜਾ ਦੇ ਕੇ ਜੰਗ ਵੱਲ ਤੋਰ ਦਿੱਤਾ। ਬਾਬਾ ਅਜੀਤ ਸਿੰਘ ਤੇ ਹੋਰ ਸਿੰਘ ਇਸ ਮੌਕੇ ਰਹਿੰਦੇ ਪ੍ਰਾਣਾਂ ਤਕ ਦੁਸ਼ਮਣਾਂ ਦੇ ਆਹੂ ਲਾਹ ਆਖ਼ਰ ਸ਼ਹਾਦਤ ਦਾ ਜਾਮ ਪੀ ਗਏ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਦਾ ਸਾਰਾ ਨਜ਼ਾਰਾ ਆਪਣੀ ਅੱਖੀਂ ਡਿੱਠਾ ਤੇ ਜੈਕਾਰਾ ਗਜਾਇਆ ਤੇ ਬਚਨ ਕੀਤੇ:

*ਪੀਯੋ ਪਿਯਾਲਾ ਪ੍ਰੇਮ ਕਾ ਭਯੋ ਸੁਮਨ ਅਵਤਾਰ।*
*ਆਜ ਖ਼ਾਸ ਭਏ ਖਾਲਸਾ, ਸਤਿਗੁਰੁ ਕੇ ਦਰਬਾਰ।*

ਇਸ ਤੋਂ ਬਾਅਦ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਜੰਗ ਲਈ ਆਪਣੇ ਹੱਥੀਂ ਤਿਆਰ ਕਰ ਗੁਰੂ ਜੀ ਨੇ ਹੋਰ ਸਿੰਘ ਨਾਲ ਤੋਰੇ। ਉਸ ਸਮੇਂ ਬਾਬਾ ਜੁਝਾਰ ਸਿੰਘ ਜੀ ਦੇ ਮੈਦਾਨ ਵਿਚ ਆਉਣ ਨਾਲ ਯੁੱਧ ਇਕ ਵਾਰ ਫੇਰ ਭੱਖ ਪਿਆ। ਮੁਗ਼ਲ ਫੌਜਾਂ ਦੀ ਗਿਣਤੀ ਵੱਧ ਹੋਣ ਕਰਕੇ ਉਨ੍ਹਾਂ ਦੇ ਹੌਸਲੇ ਵਧੇ ਹੋਏ ਸਨ ਤੇ ਉਨ੍ਹਾਂ ਨੇ ਸਾਹਿਬਜ਼ਾਦੇ ਸਮੇਤ ਸਾਰੇ ਸਿੰਘਾਂ ਨੂੰ ਘੇਰੇ ਵਿਚ ਲੈ ਲਿਆ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇਜ਼ਾ ਹੱਥ ਵਿਚ ਫੜ ਦੁਸ਼ਮਣਾਂ ਨੂੰ ਕੂਚੀਆਂ ਵਾਂਗ ਉਸ ਵਿਚ ਪਰੋ-ਪਰੋ ਕੇ ਸੁੱਟਦੇ ਰਹੇ। ਉੱਪਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਯੁੱਧ ਵਿਚ ਚਾਰੇ ਪਾਸੇ ਤੋਂ ਸਾਹਿਬਜ਼ਾਦੇ ਸਮੇਤ ਸਿੰਘਾਂ ਨੂੰ ਘਿਰੇ ਦੇਖ ਤੀਰਾਂ ਦੀ ਬੁਛਾੜ ਲਗਾ ਦਿੱਤੀ। ਇਸ ਤਰ੍ਹਾਂ ਘੇਰਾ ਟੁੱਟ

ਗਿਆ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਤਲਵਾਰ ਦੇ ਜੌਹਰ ਦਿਖਾ ਅਨੇਕਾਂ ਦੁਸ਼ਮਣਾਂ ਨੂੰ ਪਾਰ ਬੁਲਾਇਆ। ਅੰਤ ਵੈਰੀ ਦਲ ਨਾਲ ਜੂਝਦੇ ਹੋਏ ਬਾਬਾ ਜੁਝਾਰ ਸਿੰਘ ਜੀ ਵੀ ਇਕ ਮਹਾਨ ਸੂਰਬੀਰ ਯੋਧੇ ਦੀ ਤਰ੍ਹਾਂ ਸ਼ਹਾਦਤ ਦਾ ਜਾਮ ਪੀ ਗਏ। ਮਿਰਜ਼ਾ ਅਬਦੁਲ ਗ਼ਨੀ ਲਿਖਦਾ ਹੈ :

*ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਯੂੰਹੀ ਖ਼ਬਰ,*
*ਸ਼ੁਕਰੇ ਅੱਲਾਹ ਕੀਆ ਝਟ ਉਠਾ ਕੇ ਸਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ,*
*ਬੇਟੋਂ ਕੀ ਜਾਂ ਧਰਮ ਕੀ ਖ਼ਾਤਿਰ ਫ਼ਿਦਾ ਹੂਈ।*

ਹੁਣ ਵੈਰੀ ਦਲ ਦੇ ਜਰਨੈਲਾਂ ਰਲ ਸਲਾਹ ਕੀਤੀ ਕਿ ਸਵੇਰ ਦੀ ਲੜਾਈ ਵਾਸਤੇ ਗੜ੍ਹੀ ਅੰਦਰ ਗਿਣਤੀ ਦੇ ਸਿੰਘਾਂ ਨੂੰ ਹੱਥੋ-ਹੱਥੀ ਫੜ ਲਿਆ ਜਾਵੇ। ਇਸ ਤਰ੍ਹਾਂ ਅਜਿਹਾ ਮਤਾ ਪਕਾ ਕੇ ਦੁਸ਼ਮਣ ਦਲ ਦੀਆਂ ਫੌਜਾਂ ਗੜ੍ਹੀ ਦੁਆਲੇ ਪਹਿਰੇ ਦੀ ਤਕੜਾਈ ਕਰ ਆਰਾਮ ਕਰਨ ਲੱਗ ਪਈਆਂ। ਉਧਰ ਬਚਦੇ ਸਿੰਘਾਂ ਨੇ ਗੁਰਮਤੇ ਸੋਧਣੇ ਸ਼ੁਰੂ ਕਰ ਦਿੱਤੇ। ਵਿਚਾਰ ਕੀਤੀ ਗਈ ਕਿ ਅੱਜ ਹੀ ਰਾਤੀਂ ਦਸਮੇਸ਼ ਜੀ ਗੜ੍ਹੀ ਛੱਡ ਕੇ ਚਲੇ ਜਾਣ ਤਾਂ ਜੋ ਬਾਹਰ ਜਾ ਕੇ ਸੁਰੱਖਿਅਤ ਸਥਾਨ 'ਤੇ ਹੋਰ ਫੌਜਾਂ ਦੀ ਤਿਆਰੀ ਕਰ ਸਕਣ। ਪਰੰਤੂ ਗੁਰੂ ਜੀ ਨੇ ਨਾਂਹ ਕਰ ਦਿੱਤੀ। ਗੜ੍ਹੀ ਵਿਚ ਬਾਕੀ ਰਹਿੰਦੇ ਸਿੰਘਾਂ ਨੇ ਪੰਜ ਪਿਆਰੇ ਚੁਣੇ ਤੇ ਮਤਾ ਪਕਾਇਆ। ਭਾਈ ਦਇਆ ਸਿੰਘ ਜੀ ਨੇ ਮਤਾ ਪੜ੍ਹ ਕੇ ਸੁਣਾਉਂਦਿਆਂ 'ਗੁਰੂ ਪੰਥ' ਵੱਲੋਂ ਗੁਰੂ ਜੀ ਨੂੰ ਗੜ੍ਹੀ ਛੱਡ ਕੇ ਸੁਰੱਖਿਅਤ ਸਥਾਨ ਵੱਲ ਜਾਣ ਬਾਰੇ 'ਹੁਕਮ' ਸੁਣਾਇਆ। 'ਆਪੇ ਗੁਰ ਚੇਲਾ' ਦੇ ਵਾਕ ਨੂੰ ਸੱਚਾ ਕਰ ਵਿਖਾਉਣ ਹਿਤ 'ਪੰਥ ਗੁਰੂ' ਦੇ ਹੁਕਮ ਅੱਗੇ ਸਿਰ ਨਿਵਾਇਆ, ਪਰੰਤੂ ਕਿਹਾ ਕਿ ਜਾਣ ਤੋਂ ਪਹਿਲੇ ਦੁਸ਼ਮਣ ਨੂੰ ਵੰਗਾਰ ਕੇ ਜਾਣਗੇ, ਇਹ ਬੇਨਤੀ 'ਗੁਰੂ ਪੰਥ' ਅੱਗੇ ਕੀਤੀ ਜੋ ਪ੍ਰਵਾਨ ਕਰ ਲਈ ਗਈ। ਦਸਮੇਸ਼ ਪਿਤਾ ਨੇ ਤਿੰਨ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਆਪਣੇ ਨਾਲ ਲੈ ਜਾਣ ਦੀ ਵਿਉਂਤ ਬਣਾਈ। ਆਪਣੇ ਮੂੰਹ-ਮੁਹਾਂਦਰੇ ਵਾਲੇ ਹਮਸ਼ਕਲ ਬਾਬਾ ਸੰਗਤ ਸਿੰਘ ਨੂੰ ਆਪਣੀ ਪੁਸ਼ਾਕ ਅਤੇ ਜਿਗ੍ਹਾ ਕਲਗੀ ਪਹਿਨਾ ਕੇ ਗੜ੍ਹੀ ਦੀ ਉੱਚੀ ਮਮਟੀ (ਗੁੰਬਦ) 'ਤੇ ਬੈਠਣ ਦੀ ਸਲਾਹ ਦਿੱਤੀ, ਕਿਉਂਕਿ ਅਜਿਹਾ ਕਰਨ ਨਾਲ ਦੁਸ਼ਮਣ ਨੂੰ ਗੁਰੂ ਸਾਹਿਬ ਦੀ ਮੌਜੂਦਗੀ ਦਾ ਅਹਿਸਾਸ ਹੋ ਸਕੇ। ਇਸ ਤੋਂ ਬਾਅਦ ਗੁਰੂ ਸਾਹਿਬ ਜੀ ਨੇ ਬਾਬਾ ਸੰਗਤ ਸਿੰਘ ਜੀ ਨੂੰ ਤੇ ਹੋਰ ਸਿੰਘਾਂ ਨੂੰ ਦੂਸਰੇ ਦਿਨ ਦੀ ਲੜਾਈ ਵਿਚ ਅਪਨਾਉਣ ਯੋਗ ਨੀਤੀ ਬਾਰੇ ਉਪਦੇਸ਼ ਦਿੱਤਾ। ਗੁਰੂ ਜੀ ਨੇ ਆਪਣਾ ਤੀਰ ਕਮਾਨ ਤੇ ਹੋਰ ਸ਼ਸਤਰ ਬਾਬਾ ਜੀ ਨੂੰ ਦੇ ਕੇ ਕਿਹਾ ਕਿ ਜਿਊਂਦੇ-ਜੀਅ ਦੁਸ਼ਮਣ ਦੇ ਹੱਥ ਨਹੀਂ ਆਉਣਾ।

ਅਗਲੀ ਸਵੇਰ ੮ ਪੋਹ, ੧੭੬੧ ਬਿਕ੍ਰਮੀ ਦਿਨ ਚੜ੍ਹਿਆ ਮੁਗ਼ਲਾਂ ਨੇ ਗੜ੍ਹੀ ਵੱਲ ਨਜ਼ਰ ਮਾਰੀ, ਉਨ੍ਹਾਂ ਨੂੰ ਮਮਟੀ 'ਤੇ ਬੈਠਾ ਭਾਈ ਸੰਗਤ ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ

ਦਿਖਾਈ ਦੇ ਰਿਹਾ ਸੀ ਤੇ ਮੁਗ਼ਲ ਬੜੇ ਹੀ ਖੁਸ਼ ਹੋਏ ਕਿ ਗੜ੍ਹੀ ਵਿਚ ਪੰਜ-ਸੱਤ ਸਿੰਘ ਹਨ, ਇਕ ਹੱਲੇ ਨਾਲ ਹੀ ਗੜ੍ਹੀ ਸਰ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਊਂਦਿਆਂ ਹੀ ਫੜ ਲਿਆ ਜਾਵੇਗਾ ਅਤੇ ਸਰਕਾਰ ਵੱਲੋਂ ਉਨ੍ਹਾਂ ਨੂੰ ਕਾਫ਼ੀ ਇਨਾਮੋ-ਕਰਮ ਮਿਲੇਗਾ। ਇਹ ਸੋਚ ਕੇ ਮੁਗ਼ਲਾਂ ਨੇ ਗੜ੍ਹੀ 'ਤੇ ਹਮਲਾ ਕਰ ਦਿੱਤਾ। ਮੁੱਠੀ-ਭਰ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ, ਜਿੰਨਾ ਚਿਰ ਉਨ੍ਹਾਂ ਪਾਸ ਗੋਲੀ-ਸਿੱਕੇ ਦਾ ਭੰਡਾਰ ਰਿਹਾ ਦੁਸ਼ਮਣ ਨੂੰ ਲਾਗੇ ਨਹੀਂ ਢੁਕਣ ਦਿੱਤਾ। ਜਦੋਂ ਤੀਰ ਤੇ ਗੋਲੀ-ਸਿੱਕਾ ਮੁੱਕ ਗਿਆ ਤਾਂ ਲੜਾਈ ਹੱਥੋ-ਹੱਥੀ ਹੋ ਗਈ। ਇਕ-ਇਕ ਕਰ ਕੇ ਸਾਰੇ ਸਿੰਘ ਜਾਮ-ਏ-ਸ਼ਹਾਦਤ ਪੀ ਗਏ। ਬਾਬਾ ਸੰਗਤ ਸਿੰਘ ਜੀ ਚਾਰੇ ਪਾਸੇ ਤੋਂ ਦੁਸ਼ਮਣ ਵਿਚ ਘਿਰੇ ਹੋਏ ਵੈਰੀਆਂ ਦੇ ਆਹੂ ਲਾਹੁੰਦੇ ਰਹੇ। ਕਈ ਘੰਟੇ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਹੋਏ ਆਖ਼ਿਰ 'ਫ਼ਤਹਿ' ਗਜਾ ਧਰਤੀ 'ਤੇ ਡਿੱਗ ਪਏ। ਮੁਗ਼ਲਾਂ ਨੇ ਕਾਹਲੀ 'ਚ ਇਹ ਸੋਚ ਲਿਆ ਕਿ ਇਹ ਕਲਗੀ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਹਨ। ਇਕ ਪਠਾਣ ਨੇ ਕਲਗੀ ਵਾਲਾ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ। ਭਾਈ ਕੁਇਰ ਸਿੰਘ ਲਿਖਦੇ ਹਨ:

*ਕਲਗੀ ਜਿਗ੍ਹਾ ਔਰ ਯਹ ਹੋਈ। ਗੋਬਿੰਦ ਇਹੈ ਹੈ ਸੋਈ।*
*ਮਾਰ ਸ਼ੀਸ਼-ਸ਼ਮਸ਼ੇਰ ਪਠਾਨਾਂ। ਸੀਸ ਰਹਿਤ ਕਲਗੀ ਲੀ ਮਾਨਾ।*

ਇਹ ਸੀ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਰਾਲੀ ਖੇਡ:

*ਸੀਸ ਨਿਹਾਰ ਬੰਗੇਸਰ ਕੋ ਬੋਲਤ ਹੈ ਸਭ ਨਰ ਨਾਰੀ।*
*ਏਕ ਕਹੇ ਕਰੁਨਾ ਨਿਧ ਕੋ, ਇਕ ਭਾਖਤ ਹੈ ਇਹ ਖੇਲ ਅਪਾਰੀ।*

ਬਾਬਾ ਸੰਗਤ ਸਿੰਘ ਜੀ ਜਿਵੇਂ ਪੁਕਾਰ, ਜੋਦੜੀ ਕਰ ਰਹੇ ਹੋਵਣ ਦਸਮ-ਪਿਤਾ ਅੱਗੇ :

*ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ॥*
*ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ॥(ਪੰਨਾ ੮੨੯)*

ਯਥਾ :

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

■

## ਗੁਰਦੁਆਰਾ ਸਾਹਿਬ ਵਜੀਦਪੁਰ (ਪਟਿਆਲਾ) ਵਿਖੇ ਅੰਮ੍ਰਿਤ-ਸੰਚਾਰ

ਸ. ਮੁਖਤਾਰ ਸਿੰਘ ਮੈਨੇਜਰ, ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਗੁਰਦੁਆਰਾ ਸਾਹਿਬ ਵਜੀਦਪੁਰ ਜ਼ਿਲ੍ਹਾ ਪਟਿਆਲਾ ਵਿਖੇ ਮਿਤੀ ੪-੧੧-੦੮ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੭੦ ਪ੍ਰਾਣੀ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

# ਬਾਰਹਮਾਹ ਰਾਗ ਤੁਖਾਰੀ (ਇਕ ਸਰਵੇਖਣ)

*-ਡਾ. ਸਿਮਰਜੀਤ ਸਿੰਘ**

ਬਾਰਹਮਾਹ ਰਾਗ ਤੁਖਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਮਹਾਨ ਰਚਨਾ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੦੯ 'ਤੇ ਦਰਜ ਹੈ। ਬਾਰਹਮਾਹ ਰਾਗ ਤੁਖਾਰੀ ਦਾ ਉਚਾਰਨ ਅਤੇ ਗਾਇਨ ਇਕ ਅਗੰਮੀ ਰਸ ਪੇਸ਼ ਕਰਦਾ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਤਿਭਾ, ਭਗਤੀ,ਬਿਰਹਾ ਅਤੇ ਰਾਗ ਤੁਖਾਰੀ ਦੀ ਬਣਤਰ ਅਤੇ ਸ਼ਬਦਾਰਸ ਬਿਲਕੁਲ ਨਿਵੇਕਲਾਪਨ ਉੱਤਮ ਵਿਚਾਰ ਅਤੇ ਅਗੰਮੀ ਰਸ ਪੇਸ਼ ਕਰਦੇ ਹਨ ।

ਰਾਗ ਤੁਖਾਰੀ ਬਾਰਹਮਾਹ ਦੇ ਸਾਰ ਤੱਤ ਵਿਚ ਇਕ ਅਜੀਬ ਵਿਲੱਖਣਤਾ ਹੈ ਅਤੇ ਵੈਰਾਗਮਈ ਜੀਵਨ, ਸੰਸਾਰ ਦੀ ਅਸਲੀਅਤ ਅਤੇ ਅਸਥਿਰਤਾ ਬਿਆਨ ਕਰਦੇ ਹੋਏ ਇਕ ਅਗੰਮੀ ਰਸ ਪੇਸ਼ ਕਰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਤਮਾ ਨੂੰ ਸੰਬੋਧਨ ਕਰਦੇ ਹੋਏ ਇਹ ਦੱਸਣਾ ਚਾਹੁੰਦੇ ਹਨ ਕਿ ਹਰ ਵਿਅਕਤੀ ਨੂੰ ਆਪਣੇ ਪੂਰਵਲੇ ਕਰਮਾਂ ਅਨੁਸਾਰ ਇਸ ਜੀਵਨ ਵਿਚ ਦੁੱਖ ਅਤੇ ਸੁਖ ਸਹਾਰਨਾ ਪੈਂਦਾ ਹੈ ਅਤੇ ਪਰਮਾਤਮਾ ਜੋ ਕੁਝ ਵੀ ਦਿੰਦਾ ਹੈ, ਭਾਵ ਸੁਖ ਜਾਂ ਦੁੱਖ ਉਸ ਵਿਚ ਹੀ ਭਲਾ ਹੈ। ਇਹ ਸੰਸਾਰਿਕ ਰਚਨਾ ਉਸ ਵਾਹਿਗੁਰੂ ਦੀ ਹੀ ਰਚੀ ਹੋਈ ਹੈ ਅਤੇ ਇਨਸਾਨ ਦੀ ਸਮਝ ਤੋਂ ਪਰ੍ਹੇ ਹੈ। ਪਰਮਾਤਮਾ ਦੇ ਰੰਗ ਵਿਚ ਰਸੀ ਹੋਈ ਆਤਮਾ ਉਸ ਪਰਮਾਤਮਾ ਤੋਂ ਬਗੈਰ ਇਕ ਘੜੀ ਵੀ ਨਹੀਂ ਰਹਿ ਸਕਦੀ ਪਰੰਤੂ ਉਸ ਦਾ ਰਸ ਉਸ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਉਹ ਵਾਹਿਗੁਰੂ ਆਪਣੀ ਖ਼ਲਕਤ ਵਿਚ ਰੰਗਿਆ ਹੋਇਆ ਹੈ ਅਤੇ ਉਸ ਨੂੰ ਆਪਣੇ ਅੰਗ-ਸੰਗ ਸਮਝਣਾ ਹੀ ਵਿਅਕਤੀ ਦਾ ਫ਼ਰਜ ਹੈ।

ਰਾਗ ਤੁਖਾਰੀ ਵਿਚ ਬਬੀਹਾ ਨੂੰ ਇਕ ਪ੍ਰਤੀਕ ਮੰਨਦੇ ਹੋਏ ਉਸ ਦੀ ਮਿੱਠੀ ਅਤੇ ਮਨਮੋਹਕ ਆਵਾਜ਼ ਨੂੰ ਵੈਰਾਗਮਈ ਮੰਨਦੇ ਹੋਏ ਦੱਸਿਆ ਗਿਆ ਹੈ ਕਿ ਜਿਸ ਤਰ੍ਹਾਂ ਬਬੀਹਾ ਆਪਣੀ ਵੈਰਾਗਮਈ ਆਵਾਜ਼ ਵਿਚ ਪੁਕਾਰਦਾ ਹੈ, ਉਸੇ ਤਰ੍ਹਾਂ ਵੈਰਾਗਮਈ ਆਤਮਾ ਪ੍ਰਭੂ ਨੂੰ ਯਾਦ ਕਰਦੀ ਹੈ:

*ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥*
*ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥* (ਪੰਨਾ ੧੧੦੭)

ਗੁਰੂ ਸਾਹਿਬ ਬਿਆਨ ਕਰਦੇ ਹਨ ਕਿ ਨੌਂ ਧਾਮਾਂ ਤੋਂ ਉਪਰ ਪ੍ਰਭੂ ਦਸਮ ਦੁਆਰ ਵਿਚ ਵਾਸਾ ਕਰਦਾ ਹੈ ਭਾਵ ਉਸ ਅਵਸਥਾ ਵਿਚ ਪਹੁੰਚ ਕੇ ਇਨਸਾਨ ਨੂੰ ਉਸ ਦੀ ਪ੍ਰਾਪਤੀ ਹੁੰਦੀ ਹੈ, ਜਿਸ ਤਰ੍ਹਾਂ ਕਿ ਅਨੰਦ ਸਾਹਿਬ ਵਿਚ ਵੀ ਬਿਆਨ ਕੀਤਾ ਗਿਆ ਹੈ:

** # ੨੮੦, ਮੈਡੀਕਲ ਇਨਕਲੇਵ, ਸਰਕੂਲਰ ਰੋਡ, ਅੰਮ੍ਰਿਤਸਰ।*

*ਹਰ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*
*(ਪੰਨਾ ੯੨੨)*

ਰਾਗ ਤੁਖਾਰੀ ਵਿਚ ਬਾਰ-ਬਾਰ ਪਰਮਾਤਮਾ ਨੂੰ ਪਤੀ ਮੰਨਦੇ ਹੋਏ ਆਤਮਾ ਬਾਰ-ਬਾਰ ਉਸ ਨੂੰ ਮਿਲਣ ਲਈ ਵਿਯੋਗ ਕਰਦੀ ਹੈ, ਗੁਰੂ ਸਾਹਿਬ ਨਾਮ ਦੀ ਮਹਿਮਾ ਵਰਨਣ ਕਰਦੇ ਹੋਏ, ਉਸ ਦੇ ਵਿਸ਼ਵਾਸ ਭਾਵ ਉਸ ਨਾਲ ਜੁੜਣ ਨੂੰ ਸਦੀਵੀ ਸੁਖ ਮੰਨਦੇ ਹਨ:

*ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥ (ਪੰਨਾ ੧੧੦੭)*

ਵਾਹਿਗੁਰੂ ਦੇ ਨਾਮ ਨੂੰ ਅੰਮ੍ਰਿਤ ਦੀ ਧਾਰਾ ਮੰਨਿਆ ਗਿਆ ਹੈ ਅਤੇ ਉਸ ਦੀ ਸਜੀਵੀ ਯਾਦ ਅਨੰਦਮਈ ਕਣੀਆਂ ਦੇ ਰੂਪ ਵਿਚ ਉਸ ਦੀ ਆਤਮਾ 'ਤੇ ਵਹਿ ਰਹੀ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਪ੍ਰਭੂ ਨਾਲ ਮਿਲਾਪ ਤਾਂ ਹੀ ਹੁੰਦਾ ਹੈ ਅਗਰ ਉਸ ਦੀ ਮਿਹਰ ਹੋਵੇ:

*ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥*
*ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥ (ਉਹੀ)*

ਬਾਰਹਮਾਹ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਦੱਸਦੇ ਹਨ ਕਿ ਚੇਤ ਦਾ ਮਹੀਨਾ ਜਿਹੜਾ ਕਿ ਬਸੰਤ ਰੁੱਤ ਵਾਲਾ ਮਹੀਨਾ ਹੈ ਹਰ ਪਾਸੇ ਫੁੱਲ ਖਿੜੇ ਹੋਏ ਹੁੰਦੇ ਹਨ, ਦੀ ਸਮਾਨਤਾ ਆਤਮਿਕ ਬਿਰਹਾ ਨਾਲ ਕਰਦੇ ਹੋਏ ਲਿਖਦੇ ਹਨ ਕਿ ਮੇਰੇ ਸਾਹਮਣੇ ਫੁੱਲਾਂ ਦੀ ਬਾਗਾਤ ਖਿੜੀ ਹੋਈ ਹੈ ਅਤੇ ਰੱਬ ਕਰੇ ਕਿ ਮੇਰਾ ਪ੍ਰੀਤਮ ਮੇਰੇ ਹਿਰਦੇ ਵਿਚ ਆ ਜਾਵੇ ਅਤੇ ਬਿਰਹਾ ਰੂਪੀ ਆਤਮਾ ਨੂੰ ਆਰਾਮ ਤਦ ਹੀ ਮਿਲ ਸਕਦਾ ਹੈ ਜਦ ਉਹਦਾ ਪਤੀ ਭਾਵ ਪਰਮਾਤਮਾ ਉਸ ਦੇ ਹਿਰਦੇ ਵਿਚ ਆ ਜਾਂਦਾ ਹੈ:

*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*(ਪੰਨਾ ੧੧੦੮)*

ਵੈਸਾਖ ਦਾ ਮਹੀਨਾ ਜਦੋਂ ਕਿ ਰੁੱਖਾਂ ਦੀਆਂ ਟਹਿਣੀਆਂ ਮੁੜ ਪ੍ਰਫੁੱਲਤ ਹੁੰਦੀਆਂ ਹਨ ਅਤੇ ਆਤਮਾ ਪ੍ਰਭੂ ਵਿਯੋਗ ਵਿਚ ਉਸ ਵਾਹਿਗੁਰੂ ਅੱਗੇ ਵਿਯੋਗ ਕਰਦੀ ਹੋਈ ਕਹਿੰਦੀ ਹੈ ਕਿ ਹੇ ਪ੍ਰਭੂ ਤੁਸੀਂ ਕਦੋਂ ਮੇਰੇ ਦੁਆਰ ਵਿਖੇ ਆਓਗੇ ਅਤੇ ਵਿਸਾਖੀ ਦੀ ਸੰਪੂਰਨਤਾ ਨੂੰ ਤਾਂ ਹੀ ਮੰਨਿਆ ਜਾ ਸਕਦਾ ਹੈ ਅਗਰ ਵਿਅਕਤੀ ਦੀ ਸੁਰਤ ਪ੍ਰਭੂ ਪਿਆਰੇ ਨਾਲ ਜੁੜ ਜਾਵੇ।

ਮਾਂਹ ਜੇਠ ਦੀ ਮਹੱਤਤਾ ਦੱਸਦੇ ਹੋਏ, ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ:

*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥ (ਉਹੀ)*

ਜੇਠ ਵਿਚ ਹੇ ਨਾਨਕ! ਜਿਹੜੀ ਆਤਮਾ ਆਪਣੇ ਸੁਆਮੀ ਨੂੰ ਅਰਾਧਦੀ ਹੈ ਉਹ ਉਸ ਵਰਗੀ ਹੋ ਜਾਂਦੀ ਹੈ ਅਤੇ ਨੇਕੀ ਨੂੰ ਗ੍ਰਹਿਣ ਕਰਕੇ ਉਸ ਵਿਚ ਲੀਨ ਹੋ ਜਾਂਦੀ

ਹੈ:

ਆਸਾੜ ਮਹੀਨੇ ਦੀ ਵਿਆਖਿਆ ਕਰਦੇ ਹੋਏ ਜਿਸ ਵਿਚ ਅਸੀਮ ਗਰਮੀ ਅਤੇ ਤਪਸ਼ ਦੁਆਰਾ ਧਰਤੀ ਦੁੱਖ ਸਹਿੰਦੀ ਹੈ, ਗੁਰੂ ਜੀ ਵਰਨਣ ਕਰਦੇ ਹਨ:

*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥* *(ਪੰਨਾ ੧੧੦੮)*

ਜੋ ਵਿਅਕਤੀ ਦੀ ਆਤਮਾ ਪਾਪ ਦੀ ਪੰਡ ਨੂੰ ਬੰਨ੍ਹ ਕੇ ਤੁਰਦੀ ਹੈ, ਉਹ ਅੱਗੇ ਕਸ਼ਟ ਉਠਾਉਂਦੀ ਹੈ ਅਤੇ ਜਿਹੜੀ ਸੱਚੇ ਸੁਆਮੀ ਨੂੰ ਸਿਮਰਦੀ ਹੈ, ਉਹ ਆਰਾਮ ਪਾਉਂਦੀ ਹੈ।

ਸਾਵਣ ਮਹੀਨੇ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਫ਼ਰਮਾਨ ਕਰਦੇ ਹਨ ਕਿ ਇਸ ਮਹੀਨੇ ਆਤਮਾ ਦਾ ਪਰਮਾਤਮਾ ਪ੍ਰਤੀ ਵਿਯੋਗ ਹੋਰ ਵਧ ਜਾਂਦਾ ਹੈ ਅਤੇ ਉਹ ਪ੍ਰਭੂ ਪ੍ਰਤੀ ਹੋਰ ਬੇਚੈਨ ਹੋ ਜਾਂਦੀ ਹੈ:

*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥*
*ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥* *(ਉਹੀ)*

ਦੱਸੋ ਵਾਹਿਗੁਰੂ ਦੇ ਬਗੈਰ ਨੀਂਦ ਅਤੇ ਭੁੱਖ ਮੈਂ ਕਿਸੇ ਤਰ੍ਹਾਂ ਮਹਿਸੂਸ ਕਰ ਸਕਦੀ ਹਾਂ ਅਤੇ ਕੱਪੜਾ ਮੇਰੇ ਸਰੀਰ ਨੂੰ ਚੰਗਾ ਨਹੀਂ ਲੱਗਦਾ। ਸ੍ਰੀ ਗੁਰੂ ਨਾਨਕ ਦੇਵ ਜੀ ਬਿਆਨ ਕਰਦੇ ਹਨ ਕਿ ਕੇਵਲ ਉਹ ਹੀ ਸਤਵੰਤੀ ਪਤਨੀ ਹੈ ਜੋ ਆਪਣੇ ਪਿਆਰੇ ਪਤੀ ਦੇ ਸਰੂਪ ਵਿਚ ਲੀਨ ਹੋ ਜਾਂਦੀ ਹੈ।

ਭਾਦਉਂ ਮਹੀਨੇ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਦੇ ਕਥਨ ਅਨੁਸਾਰ ਵਿਯੋਗ ਦੀ ਭਾਵਨਾ ਹੋਰ ਵੀ ਤੀਬਰ ਹੋ ਜਾਂਦੀ ਹੈ:

*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥* *(ਉਹੀ)*

ਅਸੁਨਿ ਮਹੀਨੇ ਦੇ ਆਰੰਭ ਵਿਚ ਹੀ ਗੁਰੂ ਸਾਹਿਬ ਅਰਜੋਈ ਕਰਦੇ ਹਨ:

*ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥* *(ਉਹੀ)*

ਅੱਸੂ ਵਿਚ ਬਹੁੜ ਹੇ ਮੇਰੇ ਪ੍ਰੀਤਮ! ਤੇਰੀ ਪਤਨੀ (ਆਤਮਾ) ਝੁਰੇਵੇਂ ਵਿਚ ਮਰ ਰਹੀ ਹੈ।

ਕੱਤਕ ਦੀ ਵਿਆਖਿਆ ਕਰਦੇ ਹੋਏ ਬਹੁਤ ਸੋਹਣੀ ਸ਼ਬਦਾਵਲੀ ਵਰਤੀ ਗਈ ਹੈ:

*ਦੀਪਕੁ ਸਹਜਿ ਬਲੈ ਤਤਿ ਜਲਾਇਆ॥* *(ਪੰਨਾ ੧੧੦੯)*

ਅਤੇ ਅਖੀਰ ਵਿਚ—

*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥* *(ਉਹੀ)*

ਗੁਰੂ ਜੀ ਆਖਦੇ ਹਨ, ਹੇ ਸਾਹਿਬ! ਆਪਣੇ ਦਰਵਾਜ਼ੇ ਦੇ ਕਿਵਾੜ ਖੋਲ੍ਹ ਅਤੇ ਮੈਨੂੰ ਮਿਲ; ਮੇਰੇ ਲਈ ਇਕ ਮਹੁਤ ਵੀ ਛੇ ਮਹੀਨੇ ਦੇ ਸਮਾਨ ਹੈ।

ਮੰਘਰ ਮਹੀਨੇ ਨੂੰ ਹੋਰ ਵੀ ਪਵਿੱਤਰ ਮੰਨਦੇ ਹੋਏ ਇਸ ਦੀ ਪਵਿੱਤਰਤਾ ਨੂੰ ਤਾਂ ਹੀ ਸਫ਼ਲ ਮੰਨਦੇ ਹਨ ਅਗਰ ਆਤਮਾ ਉਸ ਵਿਚ ਸਮਾ ਜਾਵੇ:

*– ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥* *(ਪੰਨਾ ੧੧੦੯)*

*– ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥* *(ਉਹੀ)*

ਸਤਿਗੁਰੂ, ਗੁਰੂ ਨਾਨਕ ਪਾਤਸ਼ਾਹ ਜੀ ਬਿਆਨ ਕਰਦੇ ਹਨ ਕਿ ਕੇਵਲ ਉਹ ਹੀ ਪਤਨੀ ਆਪਣੇ ਪਤੀ ਦੀ ਲਾਡਲੀ ਹੈ ਜੋ ਆਪਣੇ ਪ੍ਰੀਤਮ ਦੀ ਦਿਲੀ ਸੇਵਾ ਕਰਦੀ ਹੈ।

ਪੋਖਿ ਦੇ ਮਹੀਨੇ ਆਤਮਾ ਪਰਮਾਤਮਾ ਦੇ ਪ੍ਰਤੀ ਵਿਰਲਾਪ ਕਰਦੀ ਹੋਈ ਪਰਮਾਤਮਾ ਅੱਗੇ ਅਰਜੋਈ ਕਰਦੀ ਹੈ:

*ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥*
*ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥* *(ਉਹੀ)*

ਹੇ ਰਹਿਮਤ ਦੇ ਸੁਆਮੀ ਵਾਹਿਗੁਰੂ! ਮੈਨੂੰ ਆਪਣਾ ਦਰਸ ਬਖਸ਼ ਅਤੇ ਸੂਝ-ਬੂਝ ਪ੍ਰਵਾਨ ਕਰ ਤਾਂ ਕਿ ਮੈਂ ਮੁਕਤੀ ਨੂੰ ਪ੍ਰਾਪਤ ਕਰ ਸਕਾਂ। ਪਰਮਾਤਮਾ ਵਾਹਿਗੁਰੂ ਪਿਆਰ ਅਤੇ ਖੁਸ਼ੀ ਨਾਲ ਉਸ ਪਤਨੀ ਨੂੰ ਮਾਣਦਾ ਹੈ ਜੋ ਉਸ ਨਾਲ ਪ੍ਰੇਮ ਅਤੇ ਮੁਹੱਬਤ ਕਰਦੀ ਹੈ। ਭਾਵ ਉਸ ਨਾਲ ਇਕ ਰਸ ਹੋ ਕੇ ਇਕ ਅਕਹਿ ਰਸ ਪ੍ਰਾਪਤ ਹੁੰਦਾ ਹੈ।

ਪਹਿਲੇ ਦਸਾਂ ਮਹੀਨਿਆਂ ਦੀ ਭਗਤੀ ਅਤੇ ਸਖ਼ਤ ਘਾਲਣਾ ਤੋਂ ਬਾਅਦ ਆਤਮਾ ਪਵਿੱਤਰ ਹੋ ਜਾਂਦੀ ਹੈ ਅਤੇ ਮਾਨੋ ਆਤਮਿਕ ਇਸ਼ਨਾਨ ਹੋ ਜਾਂਦਾ ਹੈ ਅਤੇ ਪਰਮਾਤਮਾ ਦਾ ਅਨੁਭਵ ਆਪਣੇ ਆਪ ਹੋਣਾ ਸ਼ੁਰੂ ਹੋ ਜਾਂਦਾ ਹੈ:

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥*
*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥* *(ਉਹੀ)*

ਅਜਿਹੀ ਅਵਸਥਾ ਵਿਚ ਪਹੁੰਚ ਕੇ ਇਹ ਪ੍ਰਤੀਤ ਹੋ ਗਿਆ ਹੈ ਕਿ ਉਸ ਪਰਮਾਤਮਾ ਦਾ ਵਾਸਾ ਆਤਮਾ ਵਿਚ ਹੀ ਹੈ ਅਤੇ ਆਤਮਾ ਸਹਿਜ ਅਵਸਥਾ ਵਿਚ ਪਹੁੰਚ ਗਈ ਹੈ ਜਿਥੇ ਕਿ ਆਤਮਿਕ ਰਸ ਦਾ ਅਨੁਭਵ ਆਪਣੇ ਆਪ ਹੀ ਪ੍ਰਤੀਤ ਹੋਣ ਲੱਗ ਪਿਆ ਹੈ।

ਮਾਘ ਦਾ ਮਹੀਨਾ ਜਿਹੜਾ ਕਿ ਵਾਹਿਗੁਰੂ ਦੇ ਸਿਮਰਨ ਲਈ ਅਜਿਹਾ ਸਮਾਂ ਹੈ ਜਿਸ ਵਿਚ ਉਸ ਦੇ ਉਚਾਰਨ ਵਿਚ ਜ਼ਿਆਦਾ ਮਨ ਲੱਗਦਾ ਹੈ ਅਤੇ ਆਤਮਿਕ ਇਸ਼ਨਾਨ ਤੋਂ ਬਾਅਦ ਜੋ ਅਵਸਥਾ ਪ੍ਰਾਪਤ ਹੁੰਦੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਉਸ ਨੂੰ ੬੮ ਯਾਤਰਾ ਦੇ ਫਲ ਦੇ ਸਮਾਨ ਦੱਸਦੇ ਹਨ। ਆਪ ਫ਼ੁਰਮਾਨ ਕਰਦੇ ਹਨ:

*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥* *(ਉਹੀ)*

ਫਲਗੁਨ ਵਿਚ ਮਾਨੋ ਇਨਸਾਨ ਨੇ ਪਰਮਾਤਮਾ ਦੀ ਭਗਤੀ ਦੁਆਰਾ ਪੂਰਨ

***(ਬਾਕੀ ਸਫ਼ਾ ੬੩ 'ਤੇ)***

# ਨਾਮ-ਸਿਮਰਨ

*-ਭਾਈ ਰੇਸ਼ਮ ਸਿੰਘ**

ਬਹੁਤ ਹੀ ਗੁਰੂ ਕੇ ਪਿਆਰੇ ਸਿੱਖ ਹਰ ਰੋਜ਼ ਆਪੋ-ਆਪਣੇ ਘਰਾਂ ਵਿਚ ਪਾਵਨ ਅਤੇ ਪਵਿੱਤਰ ਗੁਰਬਾਣੀ ਦੇ ਨਿਤਨੇਮ ਅਤੇ ਵਾਹਿਗੁਰੂ ਜੀ ਦਾ ਸਿਮਰਨ ਬਹੁਤ ਹੀ ਪਿਆਰ ਨਾਲ ਕਰਦੇ ਹਨ ਅਤੇ ਇਸ ਤੋਂ ਇਲਾਵਾ ਬਹੁਤ ਹੀ ਪਿਆਰੇ ਸਿੱਖ ਹਰ ਰੋਜ਼ ਗੁਰੂ-ਘਰ ਵਿਚ ਜਾ ਕੇ ਮਹਾਨ ਸਤਿਗੁਰੂ ਜੀ ਦੇ ਦਰ 'ਤੇ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਨਾਲ ਮੱਥਾ ਟੇਕਦੇ ਹਨ, ਸੇਵਾ-ਸਿਮਰਨ ਕਰਦੇ ਹਨ ਅਤੇ ਕਈ ਕਿਸਮ ਦਾ ਦਾਨ-ਪੁੰਨ ਕਰਦੇ ਹਨ। ਬਹੁਤ ਹੀ ਮੁਬਾਰਕ ਹੈ ਐਸੇ ਪਿਆਰੇ ਸਿੱਖਾਂ ਦੇ ਐਸੇ ਨੇਕ ਅਤੇ ਸ਼ੁਭ-ਕਰਮ ਕਰਨ 'ਤੇ। ਗੁਰੂ ਕੇ ਪਿਆਰਿਓ, ਜਿਥੇ ਅਸੀਂ ਹਰ ਰੋਜ਼ ਪਾਵਨ ਗੁਰਬਾਣੀ ਦੇ ਨਿਤਨੇਮ ਕਰਦੇ ਹਾਂ, ਸੇਵਾ-ਸਿਮਰਨ ਕਰਦੇ ਹਾਂ, ਦਾਨ-ਪੁੰਨ ਕਰਦੇ ਹਾਂ, ਸਾਨੂੰ ਇਸ ਤੋਂ ਅਗਾਂਹ ਵੀ ਆਪਣੇ ਸਿੱਖੀ ਜੀਵਨ ਦੇ ਪੰਧ 'ਤੇ ਅੱਗੇ ਤੁਰਨ ਦਾ ਯਤਨ ਕਰਨਾ ਚਾਹੀਦਾ ਹੈ। ਪਿਆਰਿਓ, ਦਿਨ ਵਿਚ ਪਾਵਨ ਗੁਰਬਾਣੀ ਦੇ ਨਿਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਕਰਨ ਤੋਂ ਬਾਅਦ, ਕੀਤੇ ਹੋਏ ਨਿਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਨੂੰ ਸਾਰੇ ਦਿਨ ਵਿਚ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਣਾ ਹੀ, ਸਿੱਖੀ ਜੀਵਨ ਵਿਚ ਆਤਮਿਕ ਤਰੱਕੀ ਦੇ ਰਾਹ ਦੀ ਅਸਲ ਜੁਗਤ ਹੁੰਦੀ ਹੈ। ਪਰ ਜ਼ਰਾ ਇਸ ਵੱਲ ਅੱਜ ਆਪੋ-ਆਪਣੇ ਹਿਰਦੇ ਅੰਦਰ ਬਹੁਤ ਹੀ ਗਹੁ ਨਾਲ ਝਾਤ ਮਾਰੀਏ ਕਿ ਕਿਤਨੇ ਕੁ ਅਸੀਂ ਸਿੱਖ ਹਾਂ ਜੋ ਹਰ ਰੋਜ਼ ਦੇ ਕੀਤੇ ਹੋਏ ਨਿਤਨੇਮ, ਸੇਵਾ ਅਤੇ ਸਿਮਰਨ ਦੇ ਮਹਿੰਗੇ ਫਲ ਨੂੰ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਦੇ ਹਾਂ। ਇਸੇ ਪ੍ਰਥਾਇ ਹੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਪਾਵਨ ਗੁਰਬਾਣੀ ਵਿਚ ਆਪਣਾ ਪਵਿੱਤਰ ਉਪਦੇਸ਼ ਅੰਕਿਤ ਕੀਤਾ ਹੈ:

*ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ॥*
*ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ॥*

*(ਪੰਨਾ ੮੩੩)*

ਮਹਾਨ ਸਤਿਗੁਰੂ ਜੀ ਫ਼ੁਰਮਾ ਰਹੇ ਹਨ ਕਿ ਪਿਆਰਿਆ, ਤੈਨੂੰ ਰੱਬ ਨੇ ਸਰੀਰ ਰੂਪੀ ਸੋਹਣਾ ਘਰ ਬਣਾ ਕੇ ਦਿੱਤਾ ਹੈ, ਇਸ ਸਰੀਰ ਰੂਪੀ ਘਰ ਵਿਚ ਇਸ ਦੇ ਦਸ ਦਰਵਾਜ਼ੇ ਲਾਏ ਹਨ ਅਤੇ ਇਸ ਵਿਚ ਹੀ ਤੇਰੀ ਆਤਮਾ ਦਾ ਵਾਸਾ ਹੈ। ਇਸ ਤੋਂ ਇਲਾਵਾ ਦਿਨ-ਰਾਤ ਇਸ ਸਰੀਰ ਦੇ ਹਿਰਦੇ ਰੂਪੀ ਘਰ ਵਿਚ ਤੇਰੇ ਨਾਲ ਹਰ ਵਕਤ

**#੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ। ਫੋਨ:੦੧੮੩-੨੪੨੨੮੪੩.*

ਪੰਜ ਵੱਡੇ ਚੋਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੇਰੇ ਮਹਿੰਗੇ ਪਾਵਨ ਬਾਣੀ ਅਤੇ ਸੇਵਾ-ਸਿਮਰਨ ਦੇ ਕਮਾਏ ਹੋਏ ਧਨ ਨੂੰ ਸਦਾ ਲੁੱਟਣ ਦੀ ਕੋਸ਼ਿਸ਼ ਕਰਦੇ ਹੀ ਰਹਿੰਦੇ ਹਨ। ਪਿਆਰਿਆ, ਜੋ ਤੂੰ ਹਰ ਰੋਜ਼ ਪਾਵਨ ਗੁਰਬਾਣੀ ਦੇ ਨਿਤਨੇਮ ਕਰਦਾ ਹੈਂ, ਸੇਵਾ-ਸਿਮਰਨ ਕਰਦਾ ਹੈਂ ਜਾਂ ਦਾਨ-ਪੁੰਨ ਕਰਦਾ ਹੈਂ, ਇਹ ਪੰਜੇ ਲੁਟੇਰੇ ਹਰ ਰੋਜ਼ ਤੇਰੇ ਕਮਾਏ ਹੋਏ ਸੱਚੇ ਧਨ ਨੂੰ ਲੁੱਟ ਕੇ ਤੈਨੂੰ ਹਰ ਰੋਜ਼ ਖ਼ਾਲੀ ਦਾ ਖ਼ਾਲੀ ਹੀ ਕਰ ਛੱਡਦੇ ਹਨ, ਤੂੰ ਸਮਝਦਾ ਹੈਂ ਕਿ ਮੈਂ ਅੱਜ ਨਿਤਨੇਮ ਕਰ ਲਿਆ ਹੈ, ਸੇਵਾ-ਸਿਮਰਨ ਕਰ ਲਿਆ ਹੈ, ਪਰ ਪਿਆਰਿਆ, ਯਾਦ ਰੱਖੀਂ, ਇਸ ਨਿਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਦੇ ਫਲ ਨੂੰ ਹਰ ਰੋਜ਼ ਸ਼ਾਮ (ਰਾਤ) ਤਕ ਸਾਂਭ ਕੇ ਰੱਖਣਾ ਹੀ, ਅਸਲ ਸਿੱਖੀ ਹੁੰਦੀ ਹੈ। ਗੁਰੂ ਕੇ ਪਿਆਰਿਓ, ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੇ ਪਾਵਨ ਉਪਦੇਸ਼ਾਂ ਵਿਚ ਸਿੱਖ ਨੂੰ ਵਾਰ-ਵਾਰ ਸਮਝਾਇਆ ਹੈ ਕਿ ਪਿਆਰਿਆ, ਜੋ ਤੂੰ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਦਿਨ ਵਿਚ ਨਿਤਨੇਮ ਕੀਤੇ ਹਨ, ਸੇਵਾ-ਸਿਮਰਨ ਕੀਤਾ ਹੈ ਜਾਂ ਦਾਨ-ਪੁੰਨ ਕੀਤਾ ਹੈ, ਤਾਂ ਦਿਨ ਵਿਚ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਚੋਰਾਂ ਤੋਂ ਵੀ ਬਚ ਕੇ ਰਹੀਂ, ਤੂੰ ਕਿਸੇ ਦੀ ਐਵੇਂ ਨਿੰਦਿਆ, ਚੁਗ਼ਲੀ ਨਾ ਕਰੀਂ, ਕਿਸੇ ਧੀ-ਭੈਣ ਵੱਲ ਮਾੜਾ ਨਾ ਵੇਖੀਂ, ਸ਼ਰਾਬ ਜਾਂ ਹੋਰ ਕਿਸੇ ਨਸ਼ੇ ਦਾ ਸੇਵਨ ਨਾ ਕਰੀਂ, ਹੰਕਾਰ ਅਤੇ ਕ੍ਰੋਧ ਰੂਪੀ ਲੁਟੇਰਿਆਂ ਤੋਂ ਹਰ ਵਕਤ ਬਚਦਾ ਹੀ ਰਹੀਂ, ਲੋਭ ਦੇ ਵੱਡੇ ਚੋਰ ਤੋਂ ਬਚਦਾ ਹੋਇਆ, ਕਿਸੇ ਨਾਲ ਠੱਗੀ ਫ਼ਰੇਬ ਕਦੇ ਵੀ ਨਾ ਕਰੀਂ ਅਤੇ ਝੂਠ ਅਤੇ ਈਰਖਾ ਦੇ ਚੋਰਾਂ ਤੋਂ ਬਚਦਾ ਹੋਇਆ, ਆਪਣੇ ਹਿਰਦੇ ਅੰਦਰ ਹਰ ਵਕਤ ਇਨ੍ਹਾਂ ਚੋਰਾਂ ਤੋਂ ਆਪਣੇ ਮਨ ਨੂੰ ਸਦਾ ਸੁਚੇਤ ਹੀ ਰੱਖੀਂ। ਸੋ ਗੁਰੂ ਕੇ ਪਿਆਰਿਓ, ਪਾਵਨ ਗੁਰਬਾਣੀ ਦਾ ਪਾਠ ਕਰਨਾ, ਵਾਹਿਗੁਰੂ ਜੀ ਦਾ ਨਾਮ ਜਪਣਾ, ਸੇਵਾ ਕਰਨੀ ਅਤੇ ਦਾਨ-ਪੁੰਨ ਕਰਨਾ ਇਤਨਾ ਔਖਾ ਨਹੀਂ ਹੈ, ਇਸ ਤੋਂ ਦਸ ਗੁਣਾ ਔਖਾ ਹੈ ਸਾਰੇ ਦਿਨ ਵਿਚ ਕੀਤੇ ਹੋਏ ਨਿਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਦੇ ਕਮਾਏ ਹੋਏ ਸੱਚੇ ਧਨ ਨੂੰ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਣਾ। ਪਿਆਰਿਓ, ਜਿਸ ਤਰ੍ਹਾਂ ਇਕ ਦੁਨਿਆਵੀ ਮਨੁੱਖ ਆਪਣੇ ਕਾਰੋਬਾਰ, ਵਪਾਰ ਜਾਂ ਨੌਕਰੀ ਆਦਿ ਰਾਹੀਂ ਹਰ ਰੋਜ਼ ਮਾਇਆ ਧਨ ਦੀ ਬਹੁਤ ਕਮਾਈ ਕਰਦਾ ਹੈ ਅਤੇ ਹਰ ਰੋਜ਼ ਦੀ ਕਮਾਈ ਵਿੱਚੋਂ ਬਹੁਤ ਪੈਸੇ ਬੈਂਕ ਵਿਚ ਜਮ੍ਹਾਂ ਕਰਾਈ ਜਾਂਦਾ ਹੈ ਅਤੇ ੧੦-੨੦ ਸਾਲਾਂ ਵਿਚ ਏਨਾ ਅਮੀਰ ਹੋ ਜਾਂਦਾ ਹੈ ਕਿ ਕੋਈ ਸਿਆਣਾ ਮਨੁੱਖ ਉਸ ਨੂੰ ਆਖ ਹੀ ਦਿੰਦਾ ਹੈ ਕਿ ਹੁਣ ਤੂੰ ਕਮਾਈ ਕਰਨੀ ਭਾਵੇਂ ਛੱਡ ਦੇ, ਤੇਰੀਆਂ ਕਈ ਕੁੱਲਾਂ ਕੋਲੋਂ ਵੀ ਤੇਰਾ ਇਹ ਕਮਾਇਆ ਹੋਇਆ ਮਾਇਆ ਧਨ ਨਹੀਂ ਮੁੱਕੇਗਾ। ਸੋ ਇਸੇ ਤਰ੍ਹਾਂ ਹੀ ਸਿੱਖ ਨੂੰ ਹਰ ਰੋਜ਼ ਨਿਤਨੇਮ, ਸੇਵਾ-ਸਿਮਰਨ ਦੇ ਮਹਿੰਗੇ ਨਾਮ-ਧਨ ਦੀ ਕਮਾਈ ਕਰਦਿਆਂ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਨਿੰਦਿਆ, ਚੁਗ਼ਲੀ, ਝੂਠ ਆਦਿ ਦੇ ਚੋਰਾਂ ਤੋਂ ਬਚਾ ਕੇ ਰੱਖਦਾ ਹੋਇਆ, ਆਪਣੇ ਨਾਮ ਧਨ ਦੀ

ਕਮਾਈ ਨੂੰ ਆਪਣੇ ਹਿਰਦੇ ਰੂਪੀ ਬੈਂਕ ਵਿਚ ਜਮ੍ਹਾਂ ਕਰਨਾ ਹੈ।

ਸੋ ਗੁਰੂ ਕੇ ਪਿਆਰਿਓ, ਅੱਜ ਤੋਂ ਸਾਡਾ ਹਰ ਸਿੱਖ ਦਾ ਵੱਡਾ ਫ਼ਰਜ਼ ਬਣਦਾ ਹੈ ਕਿ ਮਹਾਨ ਸਤਿਗੁਰੂ ਜੀ ਦੇ ਪਿਆਰੇ ਹੁਕਮ ਮੁਤਾਬਕ ਜਿਥੇ ਆਪਾਂ ਹਰ ਰੋਜ਼ ਬਹੁਤ ਹੀ ਪਿਆਰ ਨਾਲ ਨਿਤਨੇਮ ਕਰਨੇ ਹਨ, ਸੇਵਾ-ਸਿਮਰਨ ਕਰਨਾ ਹੈ ਜਾਂ ਦਾਨ-ਪੁੰਨ ਕਰਨਾ ਹੈ, ਉਥੇ ਸਾਨੂੰ ਆਪੋ-ਆਪਣੇ ਹਿਰਦੇ ਘਰ ਵਿਚ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਨਿੰਦਿਆ, ਚੁਗਲੀ, ਝੂਠ ਆਦਿ ਦੇ ਵੱਡੇ ਚੋਰਾਂ ਤੋਂ ਵੀ ਬਚਣ ਦੇ ਸਦਾ ਉਪਰਾਲੇ ਕਰਦੇ ਹੀ ਰਹਿਣਾ ਚਾਹੀਦਾ ਹੈ ਅਤੇ ਹਰ ਰੋਜ਼ ਪਾਵਨ ਗੁਰਬਾਣੀ ਅਤੇ ਸੇਵਾ-ਸਿਮਰਨ ਦੀ ਕਮਾਈ ਨੂੰ ਆਪਣੇ ਹਿਰਦੇ ਰੂਪੀ ਬੈਂਕ ਵਿਚ ਜਮ੍ਹਾਂ ਕਰਦੇ ਹੋਏ, ਮਹਾਨ ਸਤਿਗੁਰੂ ਜੀ ਦੀਆਂ ਪਿਆਰੀਆਂ ਖੁਸ਼ੀਆਂ ਸਦਾ ਲੈਂਦੇ ਹੀ ਰਹਿਣਾ ਚਾਹੀਦਾ ਹੈ। ■

---

## *ਬਾਰਹਮਾਹ ਰਾਗ ਤੁਖਾਰੀ*

*(ਸਫ਼ਾ ੬੦ ਦਾ ਬਾਕੀ ਹਿੱਸਾ)*

ਅਵਸਥਾ ਪ੍ਰਾਪਤ ਕਰ ਲਈ ਹੈ ਅਤੇ ਮਨ ਖੜਾਅ ਵਿਚ ਆ ਗਿਆ ਹੈ ਅਤੇ ਅੱਠੇ ਪਹਿਰ ਰਾਤ ਦਿਨ ਆਤਮਿਕ ਅਨੰਦ ਅਨੁਭਵ ਹੁੰਦਾ ਹੈ:

*ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥*
*ਅਨਦਿਨੁ ਰਹਸੁ ਭਇਆ ਆਪੁ ਗਵਾਇਆ॥* *(ਪੰਨਾ ੧੧੦੯)*

ਬਾਰਹਮਾਹ ਤੁਖਾਰੀ ਪ੍ਰਭੂ ਦੇ ਮਿਲਾਪ ਵਿਚ ਉਚਾਰਨ ਕੀਤਾ ਹੋਇਆ ਇਕ ਬੇਹੱਦ ਪਿਆਰਾ ਸ਼ਬਦਾਂ ਦਾ ਸਮੂਹ ਹੈ, ਜਿਸ ਦੀ ਹਰ ਪੰਗਤੀ ਇਕ ਵਿਲੱਖਣ ਰਸ ਪੇਸ਼ ਕਰਦੀ ਹੈ ਅਤੇ ਗੁਰੂ ਸਾਹਿਬ ਦੀ ਆਤਮਿਕ ਅਤੇ ਅਧਿਆਤਮਕ ਫ਼ਿਲਾਸਫ਼ੀ ਦਾ ਇਕ ਸ਼ੀਸ਼ਾ ਪੇਸ਼ ਕਰਦੀ ਹੈ। ਬਾਰਹਮਾਹ ਤੁਖਾਰੀ ਦਾ ਸਮੁੱਚਾ ਉਚਾਰਨ ਇਕ ਸਹਿਜ ਅਵਸਥਾ ਪੇਸ਼ ਕਰਦਾ ਹੈ ਜਿਸ ਦਾ ਅੰਤਰੀਵ ਭਾਵ ਬਹੁਤ ਹੀ ਸਪੱਸ਼ਟ ਅਤੇ ਰਸਦਾਇਕ ਹੈ ਇਸ ਦਾ ਉਚਾਰਨ ਜਿਵੇਂ-ਜਿਵੇਂ ਕੀਤਾ ਜਾਂਦਾ ਹੈ, ਆਤਮਾ ਇਕ ਉੱਚ ਮੰਡਲ ਵਿਚ ਪਹੁੰਚ ਕੇ ਸੱਚਮੁਚ ਪ੍ਰਭੂ ਰਸ ਦਾ ਅਨੰਦ ਮਾਣਦੀ ਹੈ ਇਸ ਦਾ ਅੰਤਰੀਵ ਭਾਵ ਮਨ ਨੂੰ ਬੜਾ ਟੁੰਬਣ ਵਾਲਾ ਹੈ:

*ਸੂਖ ਮਹਲ ਜਾ ਕੇ ਊਚ ਦੁਆਰੇ॥*
*ਤਾ ਮਹਿ ਵਾਸਹਿ ਭਗਤ ਪਿਆਰੇ॥* *(ਪੰਨਾ ੭੩੯)*

ਬਾਰਹਮਾਹ ਤੁਖਾਰੀ ਦਾ ਉਚਾਰਨ ਆਤਮਿਕ ਸੁਖ ਅਤੇ ਅਧਿਆਤਮਕਤਾ ਪੇਸ਼ ਕਰਦਾ ਹੈ ਅਤੇ ਗੁਰੂ ਸਾਹਿਬ ਸਮੁੱਚੇ ਬਾਰਹਮਾਹ ਦਾ ਨਿਚੋੜ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥* *(ਪੰਨਾ ੧੧੦੯)*



---

# ਗੁਰਮਤਿ ਅਨੁਸਾਰ ਮਾਤਾ-ਪਿਤਾ ਦਾ ਬੱਚਿਆਂ ਪ੍ਰਤੀ ਫਰਜ਼

*-ਸ. ਇਕਵਾਕ ਸਿੰਘ**

ਕਹਿੰਦੇ ਨੇ ਈਸਾਈ ਧਰਮ ਵਿਚ ਇਕ ਫ਼ਿਲਾਸਫ਼ਰ ਹੋਇਆ ਹੈ, ਜਿਸ ਨੂੰ ਪੰਜ ਸਾਲ ਦੀ ਉਮਰ ਵਿਚ ਪੂਰੀ ਬਾਇਬਲ ਯਾਦ ਸੀ। ਜਦੋਂ ਉਸ ਨੂੰ ਇਸ ਦਾ ਕਾਰਨ ਪੁੱਛਿਆ ਤਾਂ ਉਸ ਨੇ ਜੁਆਬ ਦਿੱਤਾ ਕਿ ਮੇਰੀ ਮਾਂ ਨੇ ਛੋਟੇ ਹੁੰਦਿਆਂ ਮੇਰੇ ਸੋਟੀਆਂ ਮਾਰ-ਮਾਰ ਕੇ ਮੈਨੂੰ ਬਾਇਬਲ ਯਾਦ ਕਰਵਾ ਦਿੱਤੀ ਸੀ। ਇਸ ਤਰ੍ਹਾਂ ਹੁਣ ਇਹ ਮੇਰੀ ਚਮੜੀ ਵਿਚ ਰਚ ਗਈ। ਨਿਪੋਲੀਅਨ ਦਾ ਵਿਚਾਰ ਹੈ ਕਿ "ਚੰਗੀਆਂ ਮਾਵਾਂ ਹੀ ਚੰਗੇ ਸਮਾਜ ਨੂੰ ਜਨਮ ਦੇ ਸਕਦੀਆਂ ਹਨ। ਚੰਗਾ ਸਮਾਜ ਸਿਰਜ ਸਕਦੀਆਂ ਹਨ।

ਜਦੋਂ ਬਾਬਾ ਫਰੀਦ ਜੀ ਛੋਟੀ ਉਮਰ ਦੇ ਸਨ ਤਾਂ ਉਨ੍ਹਾਂ ਦੀ ਮਾਤਾ ਨੇ ਆਖਿਆ ਕਿ ਬੱਚਾ ਤੂੰ ਖ਼ੁਦਾ, ਅੱਲਾ-ਤਾਲਾ ਨੂੰ ਯਾਦ ਕਰਿਆ ਕਰ ਤਾਂ ਬਾਬਾ ਜੀ ਨੇ ਪੁੱਛਿਆ ਕਿ ਮਾਤਾ ਜੀ ਫਿਰ ਅੱਲਾ ਮੈਨੂੰ ਕੀ ਦੇਵੇਗਾ? ਤਾਂ ਮਾਤਾ ਕਹਿਣ ਲੱਗੀ ਖ਼ੁਦਾ ਤੈਨੂੰ ਗੁੜ ਦਿਆ ਕਰੇਗਾ। ਮਾਤਾ ਨੇ ਹਰ ਰੋਜ਼ ਮੰਜੇ ਥੱਲੇ ਗੁੜ ਰੱਖ ਕੇ ਉਸ ਬੱਚੇ ਨੂੰ ਖ਼ੁਦਾ ਦਾ ਨਾਮ ਜਪਣ 'ਤੇ ਲਗਾ ਦਿੱਤਾ ਤੇ ਫਿਰ ਨਾਮ ਜਪਦੇ-ਜਪਦੇ ਨਾਮ ਇਤਨਾ ਮਿੱਠਾ ਲੱਗਾ ਕਿ ਉਹ ਆਪ ਇਹ ਗੱਲ ਕਹਿ ਉਠੇ:

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥* *(ਪੰਨਾ ੧੩੭੯)*

ਜਦੋਂ ਅਸੀਂ ਇਤਿਹਾਸ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਜਦੋਂ ਇਕ ਕਿਰਤੀ ਸਿੱਖ ਭਾਈ ਬਦਰ ਸਿੰਘ ਜੀ ਚੜ੍ਹਾਈ ਕਰ ਗਏ ਤਾਂ ਉਨ੍ਹਾਂ ਦੀ ਪਤਨੀ ਨੇ ਬਾਪ ਵਿਹੂਣੇ ਬੱਚੇ ਦਾ ਪਾਲਣ-ਪੋਸ਼ਣ ਅਜਿਹੇ ਸੁਚੱਜੇ ਢੰਗ ਨਾਲ ਕੀਤਾ ਕਿ ਉਹੀ ਬੱਚਾ ਇਕ ਦਿਨ "ਸੁਲਤਾਨ-ਉਲ-ਕੌਮ" ਜੱਸਾ ਸਿੰਘ ਆਹਲੂਵਾਲੀਆ ਹੋ ਨਿਬੜਿਆ, ਕਿਉਂਕਿ ਉਸ ਦੀ ਮਾਂ ਨੇ ਛੋਟੇ ਹੁੰਦਿਆਂ ਤੋਂ ਹੀ ਉਸ ਦੇ ਕੰਨਾਂ ਵਿਚ ਗੁਰਬਾਣੀ ਦੇ ਸਿਧਾਂਤ ਪਾ ਕੇ ਉਸ ਨੂੰ ਹਰ ਪੱਖੋਂ ਧਰਮੀ ਬਣਾ ਦਿੱਤਾ ਸੀ। ਇਹ ਹੈ ਧਰਮੀ ਮਾਂ ਦਾ ਫਰਜ਼। ਇਹ ਹੈ ਧਰਮੀ ਅਤੇ ਅਕਲਮੰਦ ਮਾਵਾਂ ਦੀ ਨਿਸ਼ਾਨੀ।ਮਾਂ ਹੋਣੀ ਚਾਹੀਦੀ ਹੈ ਮਾਤਾ ਭਾਨੀ ਜੀ ਵਰਗੀ, ਕਿਉਂਕਿ ਜਦੋਂ ਅਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਕਿਸ ਤਰ੍ਹਾਂ ਜੇਠ ਮਹੀਨੇ ਦੀ ਕੜ੍ਹਦੀ ਧੁੱਪ ਵਿਚ, ਤੱਤੀ ਤਵੀ ਉਪਰ ਬੈਠਿਆਂ, ਸਿਰ 'ਤੇ ਗਰਮ ਰੇਤ ਪਵਾ ਕੇ ਵੀ ਸਤਿਗੁਰੂ ਜੀ ਅਡੋਲ ਚਿੱਤ ਰਹੇ ਅਤੇ ਮੁੱਖੋਂ ਉਚਾਰ ਰਹੇ ਸਨ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਪੰਨਾ ੩੯੪)*

** ਜੋਧ ਨਗਰ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ। ਮੋ.੯੮੧੫੦-੨੪੯੨੦.*

ਸੋ, ਹਰੇਕ ਮਾਤਾ ਨੂੰ ਮਾਤਾ ਭਾਨੀ ਜੀ ਵਰਗਾ ਰੋਲ ਅਦਾ ਕਰਨ ਦੀ ਲੋੜ ਹੈ ਕਿਉਂਕਿ ਬੱਚੇ ਦਾ ਪਹਿਲਾ ਸਕੂਲ ਮਾਤਾ ਦੀ ਗੋਦ ਹੁੰਦਾ ਹੈ। ਬੱਚੇ ਦਾ ਪਹਿਲਾ ਪਿਆਰ ਹੀ ਮਾਂ ਦੇ ਦੁੱਧ ਨਾਲ ਪੈਂਦਾ ਹੈ:

*ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥ (ਪੰਨਾ ੧੩੭)*

ਇਕ ਮਾਂ ਹੀ ਅਜਿਹੀ ਹੈ ਜੇ ਚਾਹੇ ਤਾਂ ਆਪਣੇ ਬੱਚੇ ਨੂੰ ਧਰਮੀ ਬਣਾ ਸਕਦੀ ਹੈ। ਪਰ ਅੱਜ ਕੀ ਕਾਰਨ ਹੈ ਕਿ ਸਾਡੇ ਬੱਚੇ ਪਤਿਤਪੁਣੇ ਅਤੇ ਨਸ਼ਿਆਂ ਦੀ ਦਲਦਲ ਵਿਚ ਜਾ ਫਸੇ ਹਨ? ਕੇਸ ਕਟਾ ਕੇ ਦਸਤਾਰ ਕਿਉਂ ਤਿਆਗ ਚੁੱਕੇ ਹਨ ? ਗੁਰੂ ਤੋਂ ਬੇਮੁਖ ਕਿਉਂ ਹੋ ਗਏ ਹਨ? ਮੁੱਖ ਰੂਪ ਵਿਚ ਅੱਜ ਦੇ ਮਾਤਾ-ਪਿਤਾ ਜ਼ਿਆਦਾ ਜ਼ਿੰਮੇਵਾਰ ਹਨ। ਕਿਉਂਕਿ ਮਾਂ-ਬਾਪ ਦਾ ਫਰਜ਼ ਹੈ ਕਿ ਆਪਣੇ ਬੱਚੇ ਨੂੰ ਦੁਨਿਆਵੀ ਵਿੱਦਿਆ ਦੇ ਨਾਲ-ਨਾਲ ਧਰਮ ਦੀ ਸਿੱਖਿਆ ਵੀ ਦਿੱਤੀ ਜਾਵੇ। ਸਤਿਗੁਰੂ ਜੀ ਪਾਵਣ ਬਾਣੀ ਵਿਚ ਬਚਨ ਕਰਦੇ ਹਨ ਕਿ ਜੇਕਰ ਕਿਸੇ ਮਾਂ ਦੇ ਬੱਚੇ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਿਆ ਤਾਂ ਮਾਂ ਨੂੰ ਆਪਣਾ ਰੂਪ ਗਵਾਉਣ ਦਾ ਕੋਈ ਫਾਇਦਾ ਨਹੀਂ:

*ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥*

*(ਪੰਨਾ ੬੯੭)*

ਕਿਉਂਕਿ ਜੇ ਬੱਚਾ ਨਲਾਇਕ ਹੋਵੇ ਤਾਂ ਉਲਾਮਾ ਵੀ ਪਹਿਲਾਂ ਮਾਂ ਨੂੰ ਹੀ ਜਾਂਦਾ ਹੈ। ਇਤਿਹਾਸ ਗਵਾਹ ਹੈ ਕਿ ਜਦੋਂ ਸਿੱਧਾਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਚਾ ਹੋਈ ਤਾਂ ਸਿੱਧ ਗੁਰੂ ਸਾਹਿਬ ਨੂੰ ਕਹਿਣ ਲੱਗੇ ਕਿ ਤੁਸੀਂ ਉਦਾਸੀ ਭੇਖ ਉਤਾਰ ਕੇ ਸੰਸਾਰਿਕ ਕੱਪੜੇ ਪਾ ਲਏ ਹਨ ਅਤੇ ਇਸ ਤਰ੍ਹਾਂ ਕਰਕੇ ਤੁਸੀਂ ਉਦਾਸੀ ਬਾਣੇ ਨੂੰ ਲਾਜ ਲਾਈ ਹੈ, ਤੁਸੀਂ ਤਾਂ ਮਾਨੋ ਦੁੱਧ ਵਿਚ ਕਾਂਜੀ ਪਾ ਕੇ ਸਾਰਾ ਦੁੱਧ ਹੀ ਖਰਾਬ ਕਰ ਦਿੱਤਾ। ਉਸ ਸਮੇਂ ਗੁਰੂ ਜੀ ਨੇ ਜੋ ਜੁਆਬ ਦਿੱਤਾ , ਭਾਈ ਗੁਰਦਾਸ ਜੀ ਲਿਖਦੇ ਹਨ:

*ਨਾਨਕ ਆਖੇ, ਭੰਗਰਿਨਾਥ! ਤੇਰੀ ਮਾਉ ਕੁਚਜੀ ਆਹੀ। (ਵਾਰ ੧:੪੦)*

ਸਤਿਗੁਰੂ ਜੀ ਕਹਿਣ ਲੱਗੇ ਕਿ ਐ ਭੰਗਰਨਾਥ! ਤੇਰੀ ਮਾਂ ਹੀ ਕੁਚੱਜੀ ਹੈ ਜਿਸ ਨੇ ਤੈਨੂੰ ਇਹ ਨਹੀਂ ਸਮਝਾਇਆ ਕਿ ਕੋਈ ਬਾਣੇ ਨਾਲ ਧਰਮੀ ਨਹੀਂ ਬਣ ਸਕਦਾ ਭਾਵ ਕਿ ਤੈਨੂੰ ਧਰਮ ਦੀ ਸਿੱਖਿਆ ਨਹੀਂ ਦਿੱਤੀ। ਇਸ ਲਈ ਮਾਂ ਦਾ ਫ਼ਰਜ਼ ਹੈ ਕਿ ਉਹ ਬੱਚੇ ਨੂੰ ਧਰਮ ਦੀ ਸਿੱਖਿਆ ਦੇਵੇ, ਪਰ ਅਫ਼ਸੋਸ ਅੱਜ ਅਸੀਂ ਛੋਟੇ-ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਭਾਈ ਮਨੀ ਸਿੰਘ ਜੀ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਤਾਰੂ ਸਿੰਘ ਜੀ, ਬਾਬਾ ਬੰਦਾ ਸਿੰਘ ਜੀ ਬਹਾਦਰ, ਭਾਈ ਮਤੀ ਦਾਸ, ਭਾਈ ਸਤੀ ਦਾਸ ਵਰਗੇ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਬੱਚਿਆਂ ਤਕ ਪਹੁੰਚਾ ਨਹੀਂ ਸਕੇ, ਕਿਉਂਕਿ ਮਾਂ-ਬਾਪ ਆਪ ਇਸ ਪੱਖੋਂ ਕੋਰੇ ਹਨ। ਸਭ ਤੋਂ ਪਹਿਲਾਂ ਸਿੱਖੀ ਘਰੋਂ ਮਿਲਣੀ ਸੀ ਪਰ ਮਾਤਾ-ਪਿਤਾ ਆਪ ਸਿੱਖੀ ਤੋਂ ਅਣਜਾਣ ਹਨ, ਬੱਚਿਆਂ ਨੂੰ ਕੀ ਸਿਖਾਉਣਗੇ? ਅੱਜ ਸ਼ਾਇਦ ਹੀ ਕੋਈ ਮਾਂ ਆਪਣੇ ਬੱਚੇ ਨੂੰ ਕਹਿੰਦੀ ਹੋਵੇਗੀ ਕਿ ਬੇਟਾ ਤੂੰ ਮੈਨੂੰ ਮੂਲ-ਮੰਤਰ ਦਾ ਪਾਠ ਸੁਣਾ, ਮੈਂ ਤੈਨੂੰ

ਟਾਫੀਆਂ ਦਿਆਂਗੀ ਜਾਂ ਅੱਜ ਸ਼ਾਮੀ ਰਹਿਰਾਸ ਦਾ ਪਾਠ ਤੂੰ ਕਰੇਂਗਾ ਤਾਂ ਤੈਨੂੰ ਚਾਕਲੇਟ ਦਿਆਂਗੀ ਜਾਂ ਫਿਰ ਜੇ ਤੂੰ ਰੋਜ਼ ਸਕੂਲ ਜਾਣ ਤੋਂ ਪਹਿਲਾਂ ਪਾਠ ਕਰੇਂਗਾ ਤਾਂ ਤੈਨੂੰ ਪੜ੍ਹਾਈ ਜ਼ਿਆਦਾ ਆਵੇਗੀ। ਅੱਜ ਬੱਚੇ ਉਠਦੇ ਹੀ ਟੀ.ਵੀ. ਦੇਖਦੇ ਹਨ ਜਿਸ ਉਪਰ ਅਸ਼ਲੀਲ ਗਾਣੇ ਚਲ ਰਹੇ ਹੁੰਦੇ ਹਨ। ਫਿਰ ਦੱਸੋ ਬੱਚਾ ਕਿਵੇਂ ਧਰਮੀ ਅਤੇ ਸਦਾਚਾਰਕ ਗੁਣਾਂ ਦਾ ਧਾਰਨੀ ਬਣ ਸਕਦਾ ਹੈ। ਟੀ.ਵੀ ਵਿਚ ਜੋ ਦਿਖਾਇਆ ਜਾ ਰਿਹਾ ਹੈ, ਉਹ ਸਿੱਖੀ ਦੇ ਉੱਚੇ-ਸੁੱਚੇ, ਮਹਾਨ ਆਦਰਸ਼ਾਂ ਨੂੰ ਸੱਟ ਮਾਰਨ ਵਾਲਾ ਹੈ; ਜਿਸ ਨੂੰ ਬੱਚੇ ਬਾਰ-ਬਾਰ ਦੇਖਦੇ ਹਨ ਅਤੇ ਸੁਣਦੇ ਹਨ। ਸਿੱਖੀ ਬਾਰੇ ਕੋਈ ਗਿਆਨ ਨਾ ਹੋਣ ਕਾਰਨ ਮੱਲੋ-ਮੱਲੀ ਉਸ ਵਰਗਾ ਬਣਨਾ ਚਾਹੁੰਦੇ ਹਨ। ਅੱਜ ਦਾ ਨੌਜਵਾਨ ਕੱਚੇ ਘੜੇ 'ਤੇ ਤੈਰਨ ਵਾਲੀ ਕੁੜੀ ਬਾਰੇ ਤਾਂ ਜਾਣਦਾ ਹੈ, ਪਰ ਕੱਚੀ ਗੜ੍ਹੀ ਵਿਚ ਦਸ ਲੱਖ ਫ਼ੌਜਾਂ ਨਾਲ ਲੜਨ ਵਾਲੇ ਗੁਰੂ ਦੇ ੪੦ ਸਿੰਘਾਂ ਦੀ ਸ਼ਹੀਦੀ ਤੋਂ ਅਣਜਾਣ ਹੈ। ਅੱਜ ਮਿਸ ਪੰਜਾਬਣ, ਗਾਉਣ, ਹਸਾਉਣ, ਭੰਗੜੇ ਅਤੇ ਗਲੈਮਰ ਸ਼ੋਅ ਲਈ ਸਮਾਂ ਹੈ। ਦਿਨ-ਰਾਤ ਤਿਆਰੀ ਹੁੰਦੀ ਹੈ, ਅਭਿਆਸ ਹੁੰਦੇ ਹਨ, ਪਰ ਧਾਰਮਿਕ ਪੜ੍ਹਾਈ ਜਾਂ ਗੁਰਮਤਿ ਕਲਾਸ ਲਈ ਉੱਤਰ ਮਿਲਦਾ ਹੈ ਕਿ ਸਿਲੇਬਸ ਬੜਾ ਔਖਾ ਹੈ, ਪੜ੍ਹਾਈ ਖ਼ਰਾਬ ਹੋਵੇਗੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜੇਕਰ ਮਾਂ ਹੀ ਆਪਣੇ ਬੱਚੇ ਨੂੰ ਨਹੀਂ ਰੋਕਦੀ ਤਾਂ ਉਸ ਨੂੰ ਕੋਈ ਨਹੀਂ ਬਚਾ ਸਕਦਾ:

*ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ।* *(ਵਾਰ ੩੫:੨੨)*

ਜੇਕਰ ਮਾਂ ਹੀ ਬੱਚੇ ਨੂੰ ਮਾਰਨਾ ਚਾਹਵੇ ਤਾਂ ਕੌਣ ਬਚਾ ਸਕਦਾ ਹੈ? ਇਸ ਦਾ ਮਤਲਬ ਇਹ ਨਹੀਂ ਕਿ ਮਾਂ ਦੀ ਭਾਵਨਾ ਬੱਚੇ ਨੂੰ ਮਾਰਨਾ ਹੈ, ਪਰ ਜੇਕਰ ਬੱਚੇ 'ਤੇ ਨਜ਼ਰ ਨਾ ਰੱਖਣੀ ਕਿ ਉਹ ਕਿਸ ਪਾਸੇ ਜਾ ਰਿਹਾ ਹੈ, ਕਿਸ ਸੰਗਤ ਵਿਚ ਹੈ, ਗਲਤ ਪਾਸੇ ਹੈ ਜਾਂ ਧਰਮ ਦੇ ਪਾਸੇ। ਇਸ ਗੱਲ ਤੋਂ ਜੇ ਮਾਂ ਅਣਗਿਹਲੀ ਕਰਦੀ ਹੈ ਤਾਂ ਉਹ ਆਪ ਜ਼ਿੰਮੇਵਾਰ ਹੈ, ਨਾਲ ਪਿਤਾ ਵੀ।

ਇਕ ਸਮਾਂ ਸੀ ਕਿ ਇਤਨੀਆਂ ਮਹਾਨ ਮਾਤਾਵਾਂ ਹੁੰਦੀਆਂ ਸਨ, ਜਿਹੜੀਆਂ ਜੰਗਾਂ-ਯੁੱਧਾਂ ਵਿਚ ਜਦੋਂ ਕਿਸੇ ਮਾਂ ਦਾ ਪੁੱਤਰ ਸ਼ਹੀਦ ਹੋ ਜਾਣਾ ਤਾਂ ਜਦ ਉਸ ਦਾ ਮ੍ਰਿਤਕ ਸਰੀਰ ਘਰ ਲਿਆਂਦਾ ਜਾਣਾ ਤਾਂ ਦਰਵਾਜ਼ਾ ਖੋਲ੍ਹਣ ਤੋਂ ਪਹਿਲਾਂ ਪੁੱਛ ਕਰਨੀ ਕਿ "ਜੇ ਗੋਲੀ ਜਾਂ ਫੱਟ ਇਸ ਦੀ ਛਾਤੀ ਵਿਚ ਲੱਗਾ ਹੈ ਤਾਂ ਅੰਦਰ ਲੈ ਆਵੋ, ਜੇਕਰ ਪਿੱਠ ਵਿਚ ਹੈ ਤਾਂ ਵਾਪਸ ਲੈ ਜਾਵੋ।"

ਜਦੋਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਮਾਤਾ ਗੁਜਰੀ ਜੀ ਦੀ ਗੁੜ੍ਹਤੀ ਸਦਕਾ ੭ ਅਤੇ ੯ ਸਾਲ ਦੀ ਉਮਰ ਦੇ ਲਾਲ, ਸੂਬੇਦਾਰ ਵਜ਼ੀਰ ਖ਼ਾਨ ਤੋਂ ਵੀ ਨਾ ਘਬਰਾਏ ਅਤੇ ਜੇਕਰ ਜ਼ਾਲਮਾਂ ਵੱਲੋਂ ਧਰਮ ਛੱਡਣ ਦੀ ਗੱਲ ਕੀਤੀ ਤਾਂ ਗੱਜ ਕਿ ਕਿਹਾ:-

*"ਸਾਹਿਬਜ਼ਾਦਿਆਂ ਕੜ੍ਹਕ ਕੇ ਕਿਹਾ ਸੂਬੇ;*
*ਪਰਬਤ ਦਾਬਿਆਂ ਨਾਲ ਨਹੀਂ ਹੱਲ ਜਾਂਦੇ।*

*ਪੁੱਤਰ ਹੋਣ ਜਿਹੜੇ ਸ਼ੇਰ ਬੱਬਰਾਂ ਦੇ,*
*ਕਦੇ ਭੇਡਾਂ ਵਿਚ ਨਹੀਂ ਰਲ ਜਾਂਦੇ। "*

ਰਹਿਤਨਾਮਿਆਂ ਵਿਚ ਸਿੱਖਿਆ ਦਿੱਤੀ ਗਈ ਹੈ ਕਿ ਮਾਤਾ-ਪਿਤਾ ਜਿੱਥੇ ਖੁਦ ਘਰ ਵਿਚ ਬੈਠ ਕੇ ਗੁਰਮਤਿ ਵਿਚਾਰਾਂ ਕਰਨ, ਉਥੇ ਆਪਣੇ ਬੱਚਿਆਂ ਨੂੰ ਵੀ ਗੁਰਮਤਿ ਸਿਖਾਉਣ:

*ਸਿੰਘ ਸਿੰਘਣੀ ਮਿਲ ਬਹੈ, ਚਰਚਾ ਕਰੇ ਆਪਾਰ।*

ਅੱਜ ਹਰ ਮਾਤਾ-ਪਿਤਾ ਦਾ ਫ਼ਰਜ ਹੈ ਕਿ ਆਪਣੇ ਬੱਚਿਆਂ ਨੂੰ ਦੁਨਿਆਵੀ ਸਿੱਖਿਆ ਦੇ ਨਾਲ-ਨਾਲ ਧਰਮ ਦੀ ਵਿੱਦਿਆ ਦੇਣ ਦਾ ਵੀ ਖ਼ਾਸ ਪ੍ਰਬੰਧ ਕਰਨ ਅਤੇ ਆਪਣੇ ਬੱਚਿਆਂ ਨੂੰ ਆਪਣੇ ਗ਼ੌਰਵਮਈ ਵਿਰਸੇ ਤੋਂ ਜਾਣੂ ਕਰਾਉਣ।

■

---

## ਸ੍ਰੀ ਹਰਿਗੋਬਿੰਦਪੁਰ (ਗੁਰਦਾਸਪੁਰ) ਵਿਖੇ ਅੰਮ੍ਰਿਤ-ਸੰਚਾਰ

ਸ਼੍ਰੋਮਣੀ ਹਲਕਾ ਸ੍ਰੀ ਹਰਿਗੋਬਿੰਦਪੁਰ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਜਥੇਦਾਰ ਕਸ਼ਮੀਰ ਸਿੰਘ ਬਰਿਆਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਦਮ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾ ਗੁਰਤਾਗੱਦੀ ਦਿਵਸ ਨੂੰ ਸਮਰਪਿਤ 'ਗੁਰਮਤਿ ਪ੍ਰਚਾਰ ਵਹੀਰ' ਹਲਕੇ ਦੇ ਵੱਖ-ਵੱਖ ਨਗਰਾਂ ਵਿਚ ਚਲਾਇਆ ਗਿਆ ਜਿਸ ਵਿਚ ੧੭ ਅਗਸਤ ੨੦੦੮ ਨੂੰ ਗੁਰਦੁਆਰਾ ਗੁਰੂਆਣਾ ਸਾਹਿਬ ਪਾਤਸ਼ਾਹੀ ੬ਵੀਂ ਵੈਰੋਨੰਗਲ, ੧੦ ਸਤੰਬਰ ੨੦੦੮ ਅਤੇ ੨੦ ਅਕਤੂਬਰ ੨੦੦੮ ਨੂੰ ਗੁਰਦੁਆਰਾ ਦਮਦਮਾ ਸਾਹਿਬ (ਸ੍ਰੀ ਹਰਿਗੋਬਿੰਦਪੁਰ) ਪਾ: ੬ਵੀਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ੭੨੫ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ। ੨੦ ਅਕਤੂਬਰ ੨੦੦੮ ਨੂੰ ਗੁਰਮਤਿ ਸਮਾਗਮ ਵੀ ਕੀਤਾ ਗਿਆ ਜਿਸ ਵਿਚ ਭਾਈ ਸਵਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਭਾਈ ਹਰਪਾਲ ਸਿੰਘ ਯੂ.ਐਸ.ਏ., ਭਾਈ ਦਿਲਬਾਗ ਸਿੰਘ ਦਮਦਮਾ ਸਾਹਿਬ, ਭਾਈ ਹਰਵਿੰਦਰ ਸਿੰਘ ਸ੍ਰੀ ਹਰਿਗੋਬਿੰਦਪੁਰ ਦੇ ਰਾਗੀ ਜਥੇ, ਢਾਡੀ ਜਥਾ ਜਰਨੈਲ ਸਿੰਘ ਖੁੰਡਾ, ਭਾਈ ਜੋਗਾ ਸਿੰਘ ਜੋਗੀ ਕਵੀਸ਼ਰ ਅਤੇ ਭਾਈ ਜਸਪਾਲ ਸਿੰਘ ਪ੍ਰਚਾਰਕ ਨੇ ਸੰਗਤਾਂ ਨੂੰ ਸੰਬੋਧਨ ਕੀਤਾ। ਜਥੇਦਾਰ ਕਸ਼ਮੀਰ ਸਿੰਘ ਬਰਿਆਰ ਰਾਤ ਦੇ ਦੀਵਾਨਾਂ ਵਿਚ ਵੱਖ-ਵੱਖ ਪਿੰਡਾਂ ਵਿਚ ਉਚੇਚੇ ਤੌਰ 'ਤੇ ਹਾਜ਼ਰੀ ਲਵਾਉਂਦੇ ਰਹੇ। ਇਨ੍ਹਾਂ ਸਮਾਗਮਾਂ ਨੂੰ ਸਫ਼ਲ ਕਰਨ ਵਿਚ ਸ. ਕਰਨੈਲ ਸਿੰਘ ਜੇ.ਈ. ਦਾ ਬਹੁਤ ਯੋਗਦਾਨ ਦਿੱਤਾ। ੨੦ ਅਕਤੂਬਰ ੨੦੦੮ ਨੂੰ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਤੋਂ ਇਲਾਵਾ ਡਾ. ਸ਼ੁਕੀਨ ਸਿੰਘ ਵੱਲੋਂ ਅੱਖਾਂ ਦਾ ਫ੍ਰੀ ਚੈੱਕਅਪ ਕੈਂਪ ਵੀ ਲਗਾਇਆ ਗਿਆ, ਜਿਸ ਤੋਂ ਲੋੜਵੰਦ ਸੰਗਤਾਂ ਨੇ ਭਰਪੂਰ ਲਾਹਾ ਪ੍ਰਾਪਤ ਕੀਤਾ।

---

# ਹਰ ਵੇਲੇ, ਹਰ ਦਮ, ਗੁਰੂ ਦੇ ਨਾਲ

*-ਸ. ਸਵਰਨਦੀਪ ਸਿੰਘ**

"ਕੁਲਬੀਰ! ਇਹ ਸਭ ਤੇਰੇ ਲਾਡ-ਪਿਆਰ ਦਾ ਨਤੀਜਾ ਐ।"

"ਹਾਂ...ਹਾਂ...ਤੁਸੀਂ ਤਾਂ ਸਾਰਾ ਦੋਸ਼ ਮੇਰੇ ਈ ਮੱਥੇ ਮੜ੍ਹਿਆ ਕਰੋ, ਨਾ ਮੈਂ ਕਿਹਾ ਸੀ ਕਿ ਆਪਣੇ ਲਾਡਲੇ ਨੂੰ ਮੋਟਰ ਸਾਈਕਲ ਲੈ ਕੇ ਦਿਉ।" ਕੁਲਬੀਰ ਨੇ ਆਪਣੇ ਪਤੀ ਤੇਜਿੰਦਰ ਸਿੰਘ ਨੂੰ ਜਵਾਬ ਦਿੱਤਾ।

"ਹੁਣ ਰੋਟੀ ਵੀ ਖਾਣ ਦਏਂਗੀ ਕਿ ਨਹੀਂ।" ਤੇਜਿੰਦਰ ਸਿੰਘ ਨੇ ਔਖੇ ਜਿਹੇ ਮਨ ਨਾਲ ਰੋਟੀ ਦੀ ਗਰਾਹੀ ਮੂੰਹ ਵਿਚ ਪਾਉਂਦਿਆਂ ਕਿਹਾ।

"ਨਾ ਗੱਲ ਮੈਂ ਛੇੜੀ ਆ... ਆਪੇ ਤੋਰਾ ਤੋਰਦੇ ਓ।"

ਤੇਜਿੰਦਰ ਸਿੰਘ ਨੇ ਕੁਝ ਨਰਮੀ ਵਿਚ ਆਉਂਦਿਆਂ ਕਿਹਾ, "ਹਾਂ ਗੱਲ ਤਾਂ ਮੈਂ ਆਪ ਈ ਛੇੜੀ ਐ।"

ਫਿਰ ਕੁਝ ਚਿਰ ਚੁੱਪ ਵਰਤ ਗਈ ਤੇ ਦੋਵੇਂ ਜੀਅ ਰੋਟੀ ਖਾਣ ਲੱਗੇ। ਰੋਟੀ ਦੀ ਅਖੀਰੀ ਗਰਾਹੀ ਅੰਦਰ ਲੰਘਾ ਕੇ ਤੇਜਿੰਦਰ ਸਿੰਘ ਨੇ ਪਾਣੀ ਦੀ ਘੁੱਟ ਭਰਦਿਆਂ ਫੇਰ ਖਾਮੋਸ਼ੀ ਨੂੰ ਤੋੜਿਆ।

"ਦੇਖ ਕੁਲਬੀਰ, ਬੱਚਿਆਂ ਨੂੰ ਸਹੂਲਤ ਦੇਣ ਦਾ ਮਤਲਬ ਇਹ ਨ੍ਹੀਂ ਬਈ ਉਹ ਕੱਲ੍ਹ ਨੂੰ ਸਾਡੇ ਈ ਸਿਰ 'ਤੇ ਚੜ੍ਹ ਕੇ ਬੈਠ ਜਾਣ.... ਰਾਤ ਦੇ ਦਸ ਵੱਜ ਚੁਕੇ ਹਨ ਤੇ ਲਾਲੀ ਅਜੇ ਤਕ ਘਰ ਨ੍ਹੀਂ ਮੁੜਿਆ... ਮੈਨੂੰ ਸਮਝ ਨ੍ਹੀਂ ਆਉਂਦੀ ਬਈ ਏਨੀ-ਏਨੀ ਦੇਰ ਤਕ ਰਾਤ ਬਾਹਰ ਰਹਿਣ ਦਾ ਕੀ ਮਤਲਬ ਹੋਇਆ।"

"ਇਹਦੇ ਬਾਰੇ ਮੈਂ ਕੀ ਕਹਿ ਸਕਨੀ ਆਂ?" ਅੰਦਰੋ-ਅੰਦਰੀ ਕੁਲਬੀਰ ਵੀ ਚਿੰਤਾ ਵਿਚ ਸੀ। ਆਖ਼ਰ ਉਹ ਵੀ ਤਾਂ ਮਾਂ ਸੀ ਲਾਲੀ ਦੀ।

"ਕੁਲਬੀਰ, ਤੇਰਾ ਕਸੂਰ ਇਹ ਐ... ਜਦੋਂ ਵੀ ਮੈਂ ਲਾਲੀ ਨੂੰ ਕੁਝ ਸਮਝਾਉਣ ਦੀ ਗੱਲ ਕਹਿੰਦਾ ਹਾਂ ਤਾਂ ਤੂੰ ਹਮੇਸ਼ਾ ਆਪਣੇ ਪੁੱਤ ਦਾ ਪੱਖ ਪੂਰਦੀ ਏਂ... ਮੈਨੂੰ ਕਦੇ ਕੁਝ ਕਹਿਣ ਈ ਨ੍ਹੀਂ ਦਿੰਦੀ... ਦੇਖ ਕੁਲਬੀਰ, ਮੈਨੂੰ ਤੇਰੇ ਪੁੱਤ ਦੇ ਲੱਛਣ ਠੀਕ ਨਹੀਂ ਜਾਪਦੇ ਕਈ ਦਿਨਾਂ ਤੋਂ।"

"ਤੁਹਾਡਾ ਤਾਂ ਜਾਣੀਂ ਕੁਝ ਲਗਦਾ ਈ ਨਹੀਂ...ਵਾਰ-ਵਾਰ 'ਤੇਰਾ ਪੁੱਤ' 'ਤੇਰਾ ਪੁੱਤ'।"

---

** ਪਿੰਡ ਜੋਧਪੁਰ ਰੋਮਾਣਾ, ਡਾਕ: ਨਰੂਆਣਾ, ਜ਼ਿਲ੍ਹਾ ਬਠਿੰਡਾ-੧੫੧੦੦੧। ਫੋਨ: ੯੪੧੯੭-੫੯੮੦੨*

"ਤੇਰੀਆਂ ਇਨ੍ਹਾਂ ਗੱਲਾਂ ਨੇ ਤਾਂ ਮਾਰਿਐ...ਕੁਝ ਨਾ ਲੱਗਦਾ ਹੁੰਦਾ ਤਾਂ ਕਿਉਂ ਕਲਪਦਾ।" ਕੁਲਬੀਰ ਦੇ ਜਵਾਬ ਤੇਜਿੰਦਰ ਸਿੰਘ ਨੂੰ ਹੋਰ ਕਲਪਾ ਰਹੇ ਸਨ।

ਟਰਿਨ... ਟਰਿਨ, ਟਰਿਨ... ਟਰਿਨ, ਡੋਰ-ਬੈੱਲ ਦੀ ਆਵਾਜ਼ ਸੁਣ ਕੇ ਤੇਜਿੰਦਰ ਸਿੰਘ ਬੋਲਿਆ, "ਲੈ ਆ ਗਿਆ ਲਗਦੈ, ਲਾਟ ਸਾਹਿਬ।"

ਕੁਲਬੀਰ ਨੇ ਅਗਾਂਹ ਹੋ ਕੇ ਦਰਵਾਜ਼ਾ ਖੋਲ੍ਹਿਆ ਪਰ ਲਾਲੀ ਨੂੰ ਦੇਖ ਕੇ ਇਕਦਮ ਠਠੰਬਰ ਗਈ।

ਲਾਲੀ ਸਿਰ ਦੀ ਪੱਗ ਕੱਛਾਂ 'ਚ ਮਾਰੀ, ਡਗਮਗਾਉਂਦੇ ਕਦਮਾਂ ਨਾਲ ਅੰਦਰ ਦਾਖ਼ਲ ਹੋਇਆ। ਕਮੀਜ਼ ਅੱਧੀ ਪੈਂਟ ਦੇ ਅੰਦਰ ਅੱਧੀ ਬਾਹਰ, ਮੂੰਹ ਵਿੱਚੋਂ ਬੁਰੀ ਤਰ੍ਹਾਂ ਨਾਲ ਆ ਰਹੀ ਸ਼ਰਾਬ ਦੀ ਬਦਬੂ ਇੱਕੋ ਝੌਂਕੇ ਨਾਲ ਪੂਰੇ ਕਮਰੇ ਵਿਚ ਫੈਲ ਗਈ।

ਲਾਲੀ ਦੀ ਇਹ ਹਾਲਤ ਦੇਖ ਕੇ ਕੁਲਬੀਰ ਕੌਰ ਨੇ ਕਿਹਾ, "ਲਾਲੀ! ਇਹ ਕੀ ਹਾਲਤ ਬਣਾਈ ਐ ਤੂੰ?"

"ਬੱਸ ਮੰਮੀ... ਮੋਟਰ ਸਾਈਕਲ ਖਰਾਬ ਹੋ ਗਿਆ ਸੀ... ਰਿਕਸ਼ੇ 'ਤੇ ਆਇਆ ਹਾਂ... ਇਥੇ ਉਤਰਨ ਲੱਗਿਆਂ ਚੱਕਰ ਆ ਗਿਆ... ਚ..ਚ..ਚੱਕਰ ਆ ਗਿਆ।" ਲਾਲੀ ਨੇ ਸ਼ਰਾਬ ਭਿੱਜੇ ਉਖੜੇ ਹੋਏ ਬੋਲਾਂ ਨਾਲ ਮਸੀਂ ਗੱਲ ਪੂਰੀ ਕੀਤੀ।

ਤੇਜਿੰਦਰ ਸਿੰਘ ਦੀਆਂ ਗੁੱਸੇ 'ਚ ਮੁੱਠੀਆਂ ਮੀਚੀਆਂ ਗਈਆਂ, "ਚੱਕਰ ਮੈਂ ਚੰਗੀ ਤਰ੍ਹਾਂ ਜਾਣਨਾ ਤੇਰੇ... ਬੱਸ ਆਹ ਕਸਰ ਰਹਿ ਗਈ ਸੀ ਸ਼ਰਾਬ ਆਲੀ... ਇੱਜ਼ਤ ਤਾਂ ਮੇਰੀ ਉਸੇ ਦਿਨ ਹੀ ਤੂੰ ਨਿਲਾਮ ਕਰ ਦਿੱਤੀ ਸੀ ਜਿਸ ਦਿਨ ਦਾੜ੍ਹੀ ਕਟਾ ਕੇ ਘਰ ਵੜਿਆ ਸੀ... ਪਰ ਉਸ ਦਿਨ ਤੇਰੀ ਆਹ ਸਲੱਗ ਮਾਂ ਨੇ ਮੇਰੀ ਕੋਈ ਪੇਸ਼ ਨਹੀਂ ਜਾਣ ਦਿੱਤੀ... ਓਏ ਕਿਉਂ ਸਾਨੂੰ ਮਾਰਨ 'ਤੇ ਤੁਲਿਆ ਐਂ।" ਇਹ ਕਹਿੰਦਿਆਂ ਤੇਜਿੰਦਰ ਸਿੰਘ ਦਾ ਗੱਚ ਭਰ ਆਇਆ।

"ਡੈ...ਡੈ..ਡੈਡ...ਉਹ...ਬਿੱਲੂ ਦੇ ਮਾ..ਅ...ਮਾ ਜੀ...ਬਾਹਰੋਂ ਆਏ ਨੇ... ਉਨ੍ਹਾਂ ਜ਼ਬਰਦਸਤੀ ਥੋੜ੍ਹੀ ਪਿਆ ਤੀ। ਸੌਰੀ ਡੈਡ ਸੋ..ਅ..ਰੀ ਅੱਗੇ ਤੋਂ ਨੀ...।" ਇਹ ਕਹਿੰਦਿਆਂ ਲਾਲੀ ਆਪਣੇ ਕਮਰੇ ਵਿਚ ਚਲਾ ਗਿਆ।

"ਦੇਖਿਆ ਕੁਲਬੀਰ, ਸਾਡੇ ਬੱਚੇ ਸਾਡੇ ਲਾਡ ਪਿਆਰ ਦਾ ਫਲ ਸਾਨੂੰ ਕਿਸ ਰੂਪ ਵਿਚ ਮੋੜ ਰਹੇ ਨੇ... ਇਹਦੇ ਨਾਲੋਂ ਚੰਗਾ ਸੀ ਰੱਬ ਇਸ ਨਿਖੱਟੂ ਨਾਲੋਂ ਇਕ ਧੀ ਹੋਰ ਦੇ ਦਿੰਦਾ... ਜਿਹੜੀ ਐਂ ਸਾਡੀ ਇੱਜ਼ਤ ਤਾਂ ਨਾ ਰੋਲ਼ਦੀ।" ਤੇਜਿੰਦਰ ਸਿੰਘ ਤੇ ਕੁਲਬੀਰ ਕੌਰ, ਦੋਵਾਂ ਦੀਆਂ ਅੱਖਾਂ ਵਿਚ ਹੰਝੂ ਝਲਕਣ ਲੱਗੇ।

ਉਧਰ ਲਾਲੀ ਉੱਪਰ ਉਸ ਦੇ ਦੋਸਤਾਂ ਦੀ ਕੁਸੰਗਤ ਦਾ ਅਸਰ ਦਿਨੋ-ਦਿਨ ਵਧਦਾ ਜਾ ਰਿਹਾ ਸੀ। ਹੁਣ ਉਹ ਅਕਸਰ ਹੀ ਸ਼ਰਾਬ ਪੀ ਕੇ ਘਰ ਆਉਣ ਲੱਗਾ।

ਲਾਲੀ ਨੇ ਆਪਣੇ ਪਿਤਾ ਤੇਜਿੰਦਰ ਸਿੰਘ ਦੇ ਸਾਹਮਣੇ ਬੋਲਣਾ ਵੀ ਸ਼ੁਰੂ ਕਰ ਦਿੱਤਾ। ਸ਼ਰਾਬ ਦੇ ਨਾਲ-ਨਾਲ ਲਾਲੀ ਹੋਰ ਅਨੇਕਾਂ ਤਰ੍ਹਾਂ ਦੇ ਨਸ਼ਿਆਂ ਵਿਚ ਲਗਾਤਾਰ ਧਸਦਾ ਜਾ ਰਿਹਾ ਸੀ। ਪੁੱਤਰ ਦੇ ਇਸ ਹਨੇਰੇ ਭਵਿੱਖ 'ਤੇ ਤੇਜਿੰਦਰ ਸਿੰਘ ਦੇ ਨਾਲ-ਨਾਲ ਕੁਲਬੀਰ ਨੂੰ ਵੀ ਹੁਣ ਡਾਢੀ ਚਿੰਤਾ ਲੱਗੀ ਰਹਿੰਦੀ। ਉਹ ਸੋਚਦੀ ਕਿ ਅੱਜ ਮੇਰਾ ਪੁੱਤਰ ਜਿਸ ਭੈੜੀ ਹਾਲਤ ਵਿਚ ਜਾ ਚੁੱਕਾ ਹੈ ਉਸ ਵਿਚ ਬਹੁਤਾ ਦੋਸ਼ ਮੇਰਾ ਹੀ ਹੈ। ਮੈਂ ਹਮੇਸ਼ਾ ਆਪਣੇ ਪੁੱਤ ਦੀਆਂ ਗਲਤੀਆਂ 'ਤੇ ਪਰਦਾ ਪਾਉਂਦੀ ਰਹੀ ਜਿਸ ਦਾ ਨਤੀਜਾ ਹੁਣ ਭੁਗਤਣਾ ਪੈ ਰਿਹਾ ਏ।

"ਕੁਲਬੀਰ, ਤੂੰ ਮੇਰੇ ਪਰਸ ਵਿੱਚੋਂ ਪੈਸੇ ਲਏ ਨੇ?" ਤੇਜਿੰਦਰ ਸਿੰਘ ਨੇ ਕਲੀਨਿਕ 'ਤੇ ਜਾਣ ਲਈ ਤਿਆਰ ਹੁੰਦਿਆਂ ਪੁੱਛਿਆ।

ਅੱਗੋਂ ਕੁਲਬੀਰ ਨੇ ਕਿਹਾ, "ਨਹੀਂ ਤਾਂ... ਕਿਉਂ ਕੀ ਗੱਲ ਹੋਈ?"

"ਤਾਂ ਫਿਰ ਇਹ ਜ਼ਰੂਰ ਲਾਲੀ ਦੀ ਕਰਤੂਤ ਐ... ਇਹ ਹੁਣ ਚੋਰੀਆਂ 'ਤੇ ਵੀ ਉਤਰ ਆਇਐ।" ਤੇਜਿੰਦਰ ਸਿੰਘ ਦੇ ਮੱਥੇ 'ਤੇ ਚਿੰਤਾ ਦੀਆਂ ਲਕੀਰਾਂ ਫੈਲ ਗਈਆਂ।

ਪਤੀ ਦੇ ਜਾਣ ਤੋਂ ਬਾਅਦ ਕੁਲਬੀਰ ਨੇ ਆਪਣਾ ਪਰਸ ਫਰੋਲਿਆ ਤਾਂ ਉਥੇ ਵੀ ਪੰਜ ਸੌ ਰੁਪਏ ਘੱਟ ਸਨ।

ਨਸ਼ਿਆਂ ਦੀ ਵਧ ਰਹੀ ਲਤ ਨੇ ਲਾਲੀ ਅਤੇ ਉਹਦੇ ਸਾਰੇ ਦੋਸਤਾਂ ਨੂੰ ਚੋਰੀ ਦੀ ਆਦਤ ਵੱਲ ਧੱਕ ਦਿੱਤਾ। ਜਿਸ ਦਾ ਵੀ ਦਾਅ ਲੱਗਦਾ ਉਹ ਆਪਣੇ ਘਰੋਂ ਜਾਂ ਕਿਤੋਂ ਹੋਰ ਚੋਰੀ ਕਰ ਕੇ ਲਿਆਉਂਦਾ ਤੇ ਸਾਰੇ ਜਣੇ ਮਿਲ ਕੇ ਨਸ਼ਾ ਕਰਦੇ। ਕਦੇ ਸਕੂਟਰਾਂ, ਮੋਟਰਸਾਈਕਲਾਂ ਵਿੱਚੋਂ ਪੈਟਰੋਲ ਚੋਰੀ ਕਰਦੇ... ਕਦੇ ਨਵੀਆਂ ਉਸਰ ਰਹੀਆਂ ਕੋਠੀਆਂ ਵਿੱਚੋਂ ਰਾਤ-ਬਰਾਤੇ ਲੋਹੇ ਤੇ ਪਿੱਤਲ ਦਾ ਸਾਮਾਨ ਚੋਰੀ ਕਰ ਕੇ ਵੇਚਣਾ, ਕਦੇ ਸਕੂਟਰਾਂ/ਕਾਰਾਂ ਦੇ ਟਾਇਰ ਆਦਿ ਖੋਲ੍ਹ ਕੇ ਵੇਚਦੇ ਤੇ ਆਪਣਾ ਨਸ਼ੇ ਦਾ ਝੱਸ ਪੂਰਾ ਕਰਦੇ।

ਤੇਜਿੰਦਰ ਸਿੰਘ ਲਾਲੀ ਦੇ ਕਮਰੇ ਵਿੱਚੋਂ, ਜਾਂ ਕਦੇ ਬਾਥਰੂਮ ਵਿੱਚੋਂ ਮਾਚਿਸ ਦੀਆਂ ਜਲੀਆਂ ਹੋਈਆਂ ਤੀਲੀਆਂ ਦੇਖਦਾ ਤਾਂ ਉਸ ਨੂੰ ਇਨ੍ਹਾਂ ਤੀਲੀਆਂ ਵਿੱਚੋਂ ਲਾਲੀ ਦੇ ਭਵਿੱਖ ਦਾ ਸਿਵਾ ਬਲਦਾ ਨਜ਼ਰ ਆਉਂਦਾ...। ਤੇਜਿੰਦਰ ਸਿੰਘ ਭੁੱਬਾਂ ਮਾਰ ਉੱਠਦਾ। ਰੱਬ ਅੱਗੇ ਅਰਦਾਸ ਕਰਦਾ, "ਹੇ ਸੱਚੇ ਪਾਤਸ਼ਾਹ...ਇਹ ਮੈਨੂੰ ਕਿਹੜੇ ਕਰਮਾਂ ਦੀ ਸਜ਼ਾ ਦੇ ਰਿਹਾ ਏਂ... ਪਰਮਾਤਮਾ! ਮੇਰੇ ਲਾਲੀ ਨੂੰ ਸੁਮੱਤ ਦੇ... ਕੱਢ ਲੈ ਉਹਨੂੰ ਇਸ ਦਲਦਲ ਵਿੱਚੋਂ।"

ਲਾਲੀ ਦਾ ਬੀ.ਏ. ਭਾਗ ਪਹਿਲਾ ਦਾ ਰਿਜ਼ਲਟ ਆਇਆ ਤਾਂ ਲਾਲੀ ਉਹਦੇ

ਵਿੱਚੋਂ ਵੀ ਫ਼ੇਲ੍ਹ। ਪਰ ਲਾਲੀ ਨੂੰ ਕੋਈ ਬਹੁਤਾ ਅਫਸੋਸ ਨਾ ਹੋਇਆ। ਦਸ-ਬਾਰਾਂ ਦੋਸਤਾਂ ਵਿੱਚੋਂ ਦੋ ਹੀ ਪਾਸ ਸਨ।

ਲਾਲੀ ਤੇ ਉਹਦੇ ਦੋਸਤ ਕਾਲਜ ਦੇ ਲਾਅਨ ਵਿਚ ਲੇਟੇ ਹੋਏ ਸਨ। ਨਸ਼ੇ ਦੀ ਤੋਟ ਕਾਰਨ ਸਭ ਦੇ ਬੁਰੀ ਤਰ੍ਹਾਂ ਹੱਡ-ਪੈਰ ਟੁੱਟ ਰਹੇ ਸਨ।

"ਯਾਰ ਲਾਲੀ," ਬੱਬੂ ਬੋਲਿਆ।

"ਕੀ ਬਿਮਾਰੀ ਐ ਬੋਲ।"

"ਬਿਮਾਰੀ-ਬਮੂਰੀ ਦਾ ਤੈਨੂੰ ਕਿਹੜਾ ਪਤਾ ਨੀ।"

"ਪਤਾ ਐ ਸਭ, ਪਰ ਕਰੀਏ ਕੀ... ਮੰਮੀ-ਡੈਡੀ ਨੇ ਸਖਤਾਈ ਬੜੀ ਕਰ ਰੱਖੀ ਐ ਘਰ 'ਚ... ਹਰੇਕ ਚੀਜ਼ ਨੂੰ ਜਿੰਦਾ ਮਾਰ ਕੇ ਰੱਖਦੇ ਐ... ਉੱਤੋਂ ਮੇਰਾ ਜੇਬ ਖਰਚ ਵੀ ਬੰਦ...ਨਾ ਤੁਸੀਂ ਕਿਉਂ ਨ੍ਹੀਂ ਕੁਝ ਕਰਦੇ... ਤਾਢੇ ਪਿਓ ਦੀ ਕਮਾਈ ਘੱਟ ਐ।"

ਸੁਨੀਲ ਬੋਲਿਆ, "ਕਮਾਈ ਤਾਂ ਯਾਰ ਬਹੁਤ ਕਰਦੇ ਐ ਪਰ ਪਤਾ ਨਹੀਂ ਕਿਉਂ ਮਾਇਆ 'ਤੇ ਸੱਪ ਬਣੀ ਬੈਠੇ ਨੇ।"

"ਆਪ ਪਤਾ ਨ੍ਹੀਂ ਜਵਾਨੀ 'ਚ ਕੀ-ਕੀ ਕੀਤਾ ਹੋਊ।" ਰਾਜਨ ਨੇ ਵੀ ਟਾਂਚ ਮਾਰੀ।

"ਮੇਰੇ ਕੋਲ ਇਕ ਆਈਡਿਆ ਐ, ਜੇ ਚੱਲ ਗਿਆ ਤਾਂ ਪੰਜ-ਚਾਰ ਮਹੀਨੇ ਫਿਰ ਕੋਈ ਫ਼ਿਕਰ ਨੀ ਯਾਰਾਂ ਨੂੰ।"

ਬੱਬੂ ਦੀ ਗੱਲ ਸੁਣ ਕੇ ਸਾਰੇ ਨਸ਼ੇੜੀ ਇਕਦਮ ਉੱਠ ਕੇ ਬੈਠ ਗਏ।

"ਕੀ ਉਏ?" ਸਾਰੇ ਇੱਕੋ ਸਾਹੇ ਬੋਲੇ।

"ਬਈ ਆਪਣੇ ਸ਼ਹਿਰ ਆ ਰਿਹੈ ਕੱਲ੍ਹ ਨਗਰ ਕੀਰਤਨ।"

"ਨਗਰ ਕੀਰਤਨ!"

"ਮਤਲਬ!" ਲਾਲੀ ਨੇ ਹੈਰਾਨ ਹੁੰਦਿਆਂ ਪੁੱਛਿਆ।

"ਮਤਲਬ ਇਹ ਬਈ ਐਸੇ ਇਕੱਠਾਂ ਮੌਕੇ ਸਾਰੇ ਬੇਧਿਆਨੇ ਹੁੰਦੇ ਐ... ਬੱਸ ਦੋ-ਚਾਰ ਬਟੂਏ ਤੇ ਦੋ-ਚਾਰ ਸੋਨੇ ਦੀਆਂ ਚੈਨੀਆਂ ਸਾਡੇ ਹੱਥ ਆ ਜਾਣ... ਫੇਰ ਯਾਰਾਂ ਦੀਆਂ ਪੰਜੇ ਘਿਉ 'ਚ ਐ।"

"ਗੱਲ ਤਾਂ ਠੀਕ ਐ ਪਰ ਜੇ ਫੜ੍ਹੇ ਗਏ ਫੇਰ।" ਰਾਜਨ ਨੇ ਚਿੰਤਾ ਜਤਾਈ।

"ਲੈ, ਫੜ੍ਹੇ ਐਵੇਂ ਗਏ... ਸ਼ੇਰ ਬਣ... ਐਵੇਂ ਨੀ ਮੋਕ ਮਾਰੀਦੀ।"

"ਯਾਰ ਲਾਲੀ, ਤੂੰ ਅੱਗੇ ਰਹੀਂ, ਤੇਰੇ ਪੱਗ ਬੰਨ੍ਹੀ ਹੋਣ ਕਰਕੇ ਕਿਸੇ ਨੂੰ ਸ਼ੱਕ ਵੀ ਨੀ ਹੋਣਾ," ਸੁਨੀਲ ਨੇ ਅੱਖਾਂ ਫੜਕਾਉਂਦਿਆਂ ਲਾਲੀ ਨੂੰ ਢਾਲ ਬਣਾਇਆ।

ਦੂਜੇ ਦਿਨ ਸਾਰੇ ਜਣੇਂ ਨਗਰ ਕੀਰਤਨ ਦੀ ਸੰਗਤ ਵਿਚ ਆ ਰਲੇ। ਸੰਗਤਾਂ ਦਾ ਬੇਤਹਾਸ਼ਾ ਇਕੱਠ ਜੈਕਾਰੇ ਲਾਉਂਦਾ ਤੇ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦਾ ਅੱਗੇ ਵਧ ਰਿਹਾ ਸੀ। ਗੁਰੂ ਸਾਹਿਬ ਦੀ ਪਾਲਕੀ ਦੇ ਨੇੜੇ ਤਿਲ ਸੁੱਟਣ ਦੀ ਵੀ ਥਾਂ ਨਹੀਂ ਸੀ। ਸੰਗਤਾਂ ਦੀ ਸ਼ਰਧਾ ਅਤੇ ਗੁਰੂ ਪ੍ਰਤੀ ਪ੍ਰੇਮ ਵੇਖਿਆਂ ਹੀ ਬਣਦਾ ਸੀ। ਇਕ ਪਾਸੇ ਸੰਗਤਾਂ ਆਪਣੀਆਂ ਪ੍ਰੇਮ ਭੇਟਾਵਾਂ ਗੁਰੂ ਜੀ ਅੱਗੇ ਭੇਟ ਕਰ ਰਹੀਆਂ ਸਨ ਤੇ ਦੂਜੇ ਪਾਸੇ ਲਾਲੀ ਤੇ ਉਹਦੇ ਦੋਸਤ ਆਪਣੇ ਮਨਸੂਬਿਆਂ ਨੂੰ ਅੰਜਾਮ ਦੇ ਰਹੇ ਸਨ।

ਅਚਾਨਕ ਲਾਲੀ ਜਦੋਂ ਇਕ ਲੜਕੀ ਦੇ ਗਲ ਪਾਈ ਚੈਨ ਵੱਲ ਮੌਕਾ ਦੇਖ ਕੇ ਝਪਟਣ ਲੱਗਾ ਤਾਂ ਇਕ ਐਸਾ ਮਜ਼ਬੂਤ ਹੱਥ ਲਾਲੀ ਦੇ ਸੱਜੇ ਗੁੱਟ ਨੂੰ ਹੱਥਕੜੀ ਦੀ ਤਰ੍ਹਾਂ ਚਿੰਬੜਿਆ ਕਿ ਲਾਲੀ ਨੂੰ ਹਿਲਣ ਤਕ ਨਾ ਦਿੱਤਾ ਕਿਉਂਕਿ ਸਰੀਰ ਤਾਂ ਸਾਰਾ ਨਸ਼ਿਆਂ ਕਾਰਨ ਖਾਧਾ ਪਿਆ ਸੀ।

ਲਾਲੀ ਦਾ ਸਰੀਰ ਕੰਬ ਗਿਆ। ਉਹਨੇ ਸੱਜੇ ਪਾਸੇ ਦੇਖਿਆ। ਇਕ ਪੰਤਾਲੀ ਕੁ ਸਾਲ ਦੀ ਉਮਰ ਵਾਲੀ ਬੀਬੀ, ਬਾਣਾ ਸਫੈਦ, ਸਿਰ 'ਤੇ ਕੇਸਰੀ ਰੰਗ ਦੀ ਕੇਸਕੀ, ਅੱਖਾਂ ਕਿਸੇ ਸ਼ੇਰਨੀ ਵਾਂਗ, ਲਾਲੀ ਵੱਲ ਦਹਾੜੀ, "ਵਾਹ ਓਏ, ਚੰਗੀ ਅਸੀਸ ਲੈ ਰਿਹਾ ਏਂ ਗੁਰੂ ਦੀ।"

ਸੰਗਤਾਂ ਵਿਚ ਰੌਲਾ ਪੈ ਗਿਆ। ਲਾਲੀ ਨੂੰ ਤੁਰੰਤ ਪੁਲਿਸ ਨੇ ਆ ਦਬੋਚਿਆ। ਬਾਕੀ ਸਾਰੇ ਦੋਸਤ ਭੱਜ ਗਏ ਤੇ ਲਾਲੀ ਹਵਾਲਾਤ ਦੀਆਂ ਸਲਾਖਾਂ ਪਿੱਛੇ ਬੰਦ ਸੀ।

ਤੇਜਿੰਦਰ ਸਿੰਘ ਦੁਪਹਿਰ ਦੀ ਰੋਟੀ ਖਾਣ ਲਈ ਕਲੀਨਿਕ ਤੋਂ ਘਰ ਆਇਆ ਹੀ ਸੀ ਕਿ ਮਗਰ-ਮਗਰ ਦੋ ਸਿਪਾਹੀ ਸਕੂਟਰ 'ਤੇ ਆ ਗਏ।

"ਲਾਲੀ ਤੁਹਾਡਾ ਲੜਕਾ ਐ?" ਸਿਪਾਹੀ ਨੇ ਦਰਵਾਜ਼ੇ 'ਚੋਂ ਈ ਪੁੱਛਿਆ।

"ਹਾਂ, ਸਾਡਾ ਈ ਮੁੰਡਾ ਐ, ਕਿਉਂ ਕੀ ਗੱਲ ਹੋਈ?" ਤੇਜਿੰਦਰ ਸਿੰਘ ਦਾ ਮੱਥਾ ਠਣਕਿਆ।

"ਉਹ ਹਵਾਲਾਤ 'ਚ ਬੰਦ ਐ।"

"ਪਰ ਕਿਉਂ?"

"ਇਹ ਸਭ ਤੁਸੀਂ ਠਾਣੇ ਆ ਕੇ ਆਪ ਪਤਾ ਕਰ ਲਉ।" ਏਨਾ ਕਹਿ ਕੇ ਦੋਵੇਂ ਪੁਲਸੀਏ ਵਾਪਸ ਚਲੇ ਗਏ।

ਤੇਜਿੰਦਰ ਸਿੰਘ ਨੇ ਤੁਰੰਤ ਥਾਣੇਦਾਰ ਨੂੰ ਫੋਨ ਮਿਲਾਇਆ ਤਾਂ ਸਾਰੀ ਕਹਾਣੀ ਦਾ ਪਤਾ ਲੱਗਿਆ।

"ਸੜਨ ਦਿਉ ਇਸ ਨੂੰ ਇਥੇ ਈ, ਸਾਡਾ ਇਹ ਕੁਝ ਨਹੀਂ ਲਗਦਾ।" ਤੇਜਿੰਦਰ ਸਿੰਘ ਨੇ ਏਨਾ ਕਹਿੰਦਿਆਂ ਫੋਨ ਰੱਖ ਦਿੱਤਾ।

ਪੁੱਤ ਦੀਆਂ ਹਰਕਤਾਂ ਤੋਂ ਤੇਜਿੰਦਰ ਸਿੰਘ ਪਹਿਲਾਂ ਈ ਬੜਾ ਦੁਖੀ ਸੀ ਪਰ ਲਾਲੀ ਦੀ ਇਸ ਕਰਤੂਤ ਨੇ ਤਾਂ ਜਿਵੇਂ ਉਹਦਾ ਲੱਕ ਈ ਤੋੜ ਦਿੱਤਾ।

ਲਾਲੀ ਨੂੰ ਅੱਜ ਤੀਜਾ ਦਿਨ ਸੀ ਹਵਾਲਾਤ ਵਿਚ ਬੈਠਿਆਂ ਪਰ ਨਾ ਹੀ ਉਹਦਾ ਪਿਤਾ ਤੇਜਿੰਦਰ ਸਿੰਘ ਕਿਸੇ ਕਾਰਵਾਈ ਲਈ ਆਇਆ ਤੇ ਨਾ ਹੀ ਮਿਲਣ ਲਈ ਕੋਈ ਦੋਸਤ ਬਹੁੜਿਆ ਸੀ। ਲਾਲੀ ਨੂੰ ਆਪਣੇ ਕੀਤੇ ਦਾ ਪਛਤਾਵਾ ਵੀ ਹੋ ਰਿਹਾ ਸੀ ਕਿ ਮਾਂ-ਬਾਪ ਦੇ ਦਿਲੋਂ ਵੀ ਮੈਂ ਲਹਿ ਗਿਆਂ ਤੇ ਦੋਸਤਾਂ ਨੇ ਵੀ ਵਫ਼ਾਦਾਰੀ ਨਾ ਕੀਤੀ। ਲਾਲੀ ਸੋਚਾਂ ਵਿਚ ਪਿਆ ਹੋਇਆ ਸੀ ਕਿ ਅਚਾਨਕ ਇਕ ਮਿੱਠੀ ਜਿਹੀ ਆਵਾਜ਼ ਨੇ ਉਹਦੇ ਖ਼ਿਆਲਾਂ ਦੇ ਚੱਕਰਵਿਊ ਨੂੰ ਤੋੜਿਆ।

"ਪੁੱਤ।"

ਲਾਲੀ ਨੇ ਸਿਰ ਉਤਾਂਹ ਚੁੱਕਿਆ। ਉਹੀ ਸਫੈਦ ਬਾਣਾ, ਸਿਰ 'ਤੇ ਕੇਸਰੀ ਕੇਸਕੀ, ਜਿਸ ਔਰਤ ਨੇ ਲਾਲੀ ਦਾ ਚੈਨੀ ਖਿੱਚਦੇ ਦਾ ਗੁੱਟ ਫੜ੍ਹਿਆ ਸੀ, ਲਾਲੀ ਦੇ ਸਾਹਮਣੇ ਖੜ੍ਹੀ ਸੀ।

"ਕੀ ਹਾਲ ਐ ਪੁੱਤਰਾ?"

"ਮੈਨੂੰ ਅੰਦਰ ਕਰਾ ਕੇ ਹਾਲ ਪੁੱਛਦੇ ਓ," ਲਾਲੀ ਬੁੜ੍ਹਕਿਆ।

"ਬੱਚਿਆ, ਮੈਂ ਕੌਣ ਹੁੰਨੀ ਆਂ ਅੰਦਰ ਬਾਹਰ ਕਰਾਉਣ ਆਲੀ, ਤੇਰੇ ਕੰਮ ਈ ਤੈਨੂੰ ਇਥੇ ਖਿੱਚ ਲਿਆਏ ਨੇ...ਪਰ ਫੇਰ ਵੀ ਮੇਰਾ ਮਨ ਨਹੀਂ ਰੁਕਿਆ, ਤੈਨੂੰ ਮਿਲਣ ਆ ਗਈ... ਇਥੋਂ ਦਾ ਇਕ ਮੁਲਾਜ਼ਮ ਸਾਡਾ ਗੁਆਂਢੀ ਐ... ਉਹਨੇ ਦੱਸਿਆ ਕਿ ਨਾ ਤੇਰੇ ਮਾਂ-ਬਾਪ ਤੇ ਨਾ ਤੇਰੇ ਦੋਸਤ ਈ ਅਜੇ ਤੈਨੂੰ ਮਿਲਣ ਆਏ ਨੇ।" ਉਸ ਸਿੱਖ ਬੀਬੀ ਨੇ ਪਿਆਰ ਜਤਾਉਂਦਿਆਂ ਕਿਹਾ।

"ਨਹੀਂ ਆਏ ਤਾਂ ਨਾ ਸਹੀ, ਕਿਸੇ ਦੀ ਲੋੜ ਨ੍ਹੀਂ ਮੈਨੂੰ... ਅੱਜ ਨ੍ਹੀਂ ਤਾਂ ਕੱਲ੍ਹ ਛੁੱਟ ਈ ਜਾਊਂਗਾ... ਪਰ ਤੂੰ ਕਿਉਂ ਆਈ ਐਂ, ਕੀ ਹਮਦਰਦੀ ਐ ਤੈਨੂੰ ਮੇਰੇ ਨਾਲ।" ਲਾਲੀ ਨੇ ਜਵਾਬ ਦਿੱਤਾ।

"ਬੱਚਿਆ, ਇਸ ਕਰਕੇ ਆਈ ਆਂ ਕਿਉਂਕਿ ਮੇਰਾ ਆਪਣਾ ਹੀਰੇ ਵਰਗਾ ਪੁੱਤਰ, ਜੋ ਕਦੇ ਤੇਰੇ ਵਰਗਾ ਈ ਸੀ, ਇਨ੍ਹਾਂ ਚੰਦਰੇ ਨਸ਼ਿਆਂ ਤੇ ਭੈੜੀਆਂ ਕਰਤੂਤਾਂ ਨੇ ਖਾ ਲਿਆ... ਮੈਂ ਨਹੀਂ ਵੇਖ ਸਕਦੀ ਕਿਸੇ ਹੋਰ ਬੱਚੇ ਨੂੰ ਤਬਾਹ ਹੁੰਦਿਆਂ ਤੇ ਕਿਸੇ ਹੋਰ ਘਰ ਨੂੰ ਉਜੜਦਿਆਂ।" ਏਨਾ ਕਹਿੰਦਿਆਂ ਉਸ ਸਿੱਖ ਬੀਬੀ ਦੀਆਂ ਅੱਖਾਂ ਵਿਚ ਰੋਹ ਭਰ ਆਇਆ। ਉਸ ਬੀਬੀ ਨੇ ਫੇਰ ਕਿਹਾ, "ਲੱਗਦਾ ਤਾਂ ਤੂੰ ਮੈਨੂੰ ਕਿਸੇ ਚੰਗੇ ਘਰ ਦਾ ਐਂ, ਕੀ ਨਾਂ ਐ ਤੇਰੇ ਪਿਤਾ ਜੀ ਦਾ, ਕੀ ਕਰਦੇ ਨੇ?" ਬੀਬੀ ਨੇ ਪੁੱਛਿਆ।

"ਉਨ੍ਹਾਂ ਦਾ ਨਾਂ ਸ. ਤੇਜਿੰਦਰ ਸਿੰਘ ਐ, ਡਾਕਟਰ ਨੇ ਉਹ ਸਾਡੇ ਈ ਸ਼ਹਿਰ

'ਚ।"

ਸਿੱਖ ਬੀਬੀ ਨੇ ਫੇਰ ਕਹਿਣਾ ਸ਼ੁਰੂ ਕੀਤਾ, "ਫੇਰ ਤਾਂ ਵਾਹਵਾ ਇੱਜ਼ਤ ਬਣੀ ਹੋਊ ਸ. ਤੇਜਿੰਦਰ ਸਿੰਘ ਦੀ ਸ਼ਹਿਰ 'ਚ...ਉਨ੍ਹਾਂ ਦਾ ਪੁੱਤ ਕਿਹੜੀਆਂ ਖੱਟੀਆਂ ਖੱਟਦਾ ਫਿਰਦਾ ਐ।"

"ਮੈਂ ਆਪਣੇ ਕੀਤੇ 'ਤੇ ਪਹਿਲਾਂ ਈ ਬੜਾ ਪਛਤਾਵਾ ਕਰ ਰਿਹਾ ਹਾਂ, ਤੁਸੀਂ ਮੈਨੂੰ ਹੋਰ ਸ਼ਰਮਿੰਦਾ ਨਾ ਕਰੋ ਜੀ।" ਲਾਲੀ ਫਿੱਸ ਪਿਆ।

"ਦੇਖ ਬੱਚਿਆ, ਇਹ ਮਨੁੱਖਾ ਸਰੀਰ, ਇਹ ਜਵਾਨੀਆਂ ਨਸ਼ਿਆਂ 'ਚ ਰੋਲਣ ਨੂੰ ਨਹੀਂ ਮਿਲੀਆਂ, ਕੋਈ ਮਕਸਦ ਐ ਇਸ ਮਨੁੱਖਾ ਜਨਮ ਦਾ। ਜੇ ਮਨੁੱਖਾ ਜਨਮ ਲੈ ਕੇ ਵੀ ਪਸ਼ੂਆਂ ਵਰਗੇ ਕੰਮ ਹੀ ਕਰਨੇ ਹਨ ਤਾਂ ਗੁਰੂ ਜੀ ਬਾਣੀ ਵਿਚ ਫ਼ਰਮਾਉਂਦੇ ਨੇ, "ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥" ਸਿੱਖ ਬੀਬੀ ਦੀ ਇੱਕ-ਇੱਕ ਗੱਲ ਲਾਲੀ ਦੇ ਦਿਲ 'ਚ ਉਤਰ ਰਹੀ ਸੀ।

"ਮੇਰੇ ਬੱਚਿਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਾਰ ਪੁੱਤਰ ਵਾਰ ਕੇ ਸਾਨੂੰ ਸਰਦਾਰੀਆਂ ਬਖਸ਼ੀਆਂ ਨੇ... ਸਾਨੂੰ ਆਪਣੇ ਪੁੱਤ ਬਣਾਇਐ ਤੇ ਅਸੀਂ ਗੁਰੂ ਦੇ ਨਾਂ ਨੂੰ ਇਹ ਲੀਕਾਂ ਲਾ ਰਹੇ ਹਾਂ ਅੱਜ? ਗੁਰੂ ਜੀ ਦਾ ਬਚਨ ਐ: "ਚੋਰ ਜਾਰ ਜੂਆਰ ਪੀੜੇ ਘਾਣੀਐ॥"

ਸਿੱਖ ਬੀਬੀ ਦੇ ਬਚਨ ਤੀਰਾਂ ਵਾਂਗ ਲਾਲੀ ਦੇ ਸੀਨੇ ਖੁੱਭੇ ਤੇ ਉਹਦਾ ਚਿਹਰਾ ਹੰਝੂਆਂ ਨੇ ਧੋ ਦਿੱਤਾ। ਪਛਤਾਵੇ ਦੀ ਭੱਠੀ ਵਿਚ ਤਾਂ ਲਾਲੀ ਪਹਿਲਾਂ ਹੀ ਸੜ ਰਿਹਾ ਸੀ, ਬੱਸ ਲੋੜ ਸਿਰਫ਼ ਸੱਟ ਮਾਰਨ ਦੀ ਸੀ ਜੋ ਕਿ ਲਾਲੀ ਲਈ ਫਰਿਸ਼ਤਾ ਬਣ ਕੇ ਆਈ ਇਸ ਸਿੱਖ ਬੀਬੀ ਨੇ ਇੱਕੋ ਸੱਟੇ ਲਾਲੀ ਦੀ ਜ਼ਿੰਦਗੀ ਵਿਚ ਤਬਦੀਲੀ ਲੈ ਆਂਦੀ। ਲਾਲੀ ਨੇ ਉਸ ਸਿੱਖ ਬੀਬੀ ਨੂੰ 'ਮਾਂ' ਕਹਿ ਕੇ ਸੰਬੋਧਨ ਕੀਤਾ ਅਤੇ ਅੱਗੇ ਤੋਂ ਸਾਰੇ ਬੁਰੇ ਕੰਮ ਤਿਆਗ ਕੇ ਗੁਰੂ ਦਾ ਸੱਚਾ ਸਿੰਘ ਬਣਨ ਦਾ ਪ੍ਰਣ ਕੀਤਾ।

ਸਿੱਖ ਬੀਬੀ ਨੇ ਲਾਲੀ ਨੂੰ ਆਪਣਾ ਪੁੱਤਰ ਜਾਣ ਕੇ ਠਾਣਿਓਂ ਛੁਡਵਾਇਆ ਤੇ ਲਾਲੀ ਨੂੰ ਉਹਦੇ ਘਰ ਲੈ ਗਈ। ਤੇਜਿੰਦਰ ਸਿੰਘ ਨੇ ਸਿੱਖ ਬੀਬੀ ਦੇ ਮੂੰਹੋਂ ਲਾਲੀ ਦੇ ਪਸ਼ਚਾਤਾਪ ਬਾਰੇ ਸੁਣ ਕੇ ਪਿਛਲੀਆਂ ਸਾਰੀਆਂ ਗੱਲਾਂ ਭੁਲਾ ਕੇ ਲਾਲੀ ਨੂੰ ਗਲ਼ ਨਾਲ ਲਾਇਆ, "ਪੁੱਤਰਾ! ਹੁਣ ਨਾ ਸਾਡੇ ਤੋਂ ਦੂਰ ਜਾਵੀਂ।"

ਲਾਲੀ ਦੀ ਜ਼ਿੰਦਗੀ ਵਿਚ ਆਈ ਤਬਦੀਲੀ ਨੇ ਉਹਨੂੰ ਖੋਟੇ ਸਿੱਕੇ ਤੋਂ ਫੇਰ ਕੰਚਨ ਬਣਾ ਦਿੱਤਾ। ਉਹਦੀ ਸੰਗਤ ਵੀ ਬਦਲ ਗਈ। ਉਹ ਹੋਰ ਭਟਕੇ ਨੌਜਵਾਨਾਂ ਨੂੰ ਵੀ ਸਿੱਧੇ ਰਾਹ ਪਾਉਣ ਲੱਗਾ ਤੇ ਉਹਦੇ ਦਿਲੋਂ ਇੱਕੋ ਆਵਾਜ਼ ਆਉਂਦੀ:

*"ਹਰ ਵੇਲੇ, ਹਰ ਦਮ, ਗੁਰੂ ਦੇ ਨਾਲ।"*



# ਦੋ ਨਿੱਕੀਆਂ ਜਿੰਦਾਂ (ਸਾਕਾ ਸਰਹਿੰਦ)

*-ਸ. ਹਰਸ਼ਰਨ ਸਿੰਘ**

ਕੜਕਦੀਆਂ ਠੰਡੀਆਂ ਰਾਤਾਂ
ਲੋਕ ਕਰਨ ਘਰ ਵਿਚ ਬਾਤਾਂ
ਦੋ ਨਿੱਕੀਆਂ ਜਿੰਦਾਂ... ...
ਪੇਸ਼ ਹੋਈਆਂ,
ਵਿਚ ਜ਼ਾਲਮ ਦੇ ਦਰਬਾਰ...
ਦੋ ਨਿੱਕੀਆਂ ਜਿੰਦਾਂ... ...
ਖੜ੍ਹੀਆਂ ਵਾਂਗ ਚੱਟਾਨ
ਵਿਚ ਜ਼ਾਲਮ ਦੇ ਦਰਬਾਰ...
ਬੁਲਾਇਆ ਜੈਕਾਰਾ ਗੱਜ ਕੇ
"ਵਾਹਿਗੁਰੂ ਜੀ ਕਾ ਖ਼ਾਲਸਾ"
ਵਾਹਿਗੁਰੂ ਜੀ ਕੀ ਫ਼ਤਹਿ॥"
ਸੁਣ ਜੈਕਾਰਾ ਗਰਜਦਾ
ਛਾ ਗਿਆ ਸਨਾਟਾ,
ਵਿਚ ਜ਼ਾਲਮ ਦੇ ਦਰਬਾਰ...
ਮਾਰ ਖੰਗੂਰਾ ਕਰ ਸਾਫ਼ ਗਲੇ ਨੂੰ
ਮਸਾਂ ਬੋਲਿਆ ਵਜ਼ੀਰ ਖਾਂ,
"ਗੁਰੂ ਗੋਬਿੰਦ ਸਿੰਘ ਦੇ ਪੁੱਤਰੋ!
ਸੁਣ ਲਓ ਮੇਰੀ ਗੱਲ...
ਕਬੂਲ ਕਰੋ ਇਸਲਾਮ,
ਤਾਂ ਜਾਨਾਂ ਬਖ਼ਸ਼ ਦਿਆਂਗਾ,
ਕਰੋਗੇ ਐਸ਼ੋ-ਆਰਾਮ,
ਮਾਲੋ-ਮਾਲ ਕਰ ਦਿਆਂਗਾ...
ਨਹੀਂ ਤਾਂ
ਵਿਚ ਦੀਵਾਰਾਂ ਚਿਣਵਾ ਦਿਆਂਗਾ,
ਟੋਟੇ ਟੋਟੇ ਕਰਵਾ ਦਿਆਂਗਾ।
ਮੰਨ ਲਓ ਤੁਸੀਂ ਦੋਨੋਂ
ਵਜ਼ੀਰ ਖ਼ਾਂ ਦੀ ਗੱਲ ਨੂੰ।"
ਦੋ ਨਿੱਕੀਆਂ ਜਿੰਦਾਂ,
ਫਿਰ ਗਰਜੀਆਂ
ਵਿਚ ਜ਼ਾਲਮ ਦੇ ਦਰਬਾਰ...
"ਅਸੀਂ ਪੁੱਤਰ ਹਾਂ ਗੁਰੂ ਗੋਬਿੰਦ ਸਿੰਘ ਦੇ
ਅਸੀਂ ਪੋਤਰੇ ਹਾਂ ਗੁਰੂ ਤੇਗ ਬਹਾਦਰ ਦੇ
ਅਸੀਂ ਨਾ ਡਰੀਏ ਮੌਤ ਤੋਂ
ਕੋਈ ਵੀ ਲਾਲਚ
ਹਿਲਾ ਨਾ ਸਕੇ ਸਾਡਾ ਈਮਾਨ।"
ਸੁਣ ਗੱਲ ਸਾਹਿਬਜ਼ਾਦਿਆਂ ਦੀ
ਲਾਲ-ਪੀਲਾ ਹੋਇਆ ਵਜ਼ੀਰ ਖਾਂ
ਦਿੱਤਾ ਹੁਕਮ...
"ਲੈ ਜਾਓ ਇਨ੍ਹਾਂ ਨੂੰ
ਵਿਚ ਦੀਵਾਰਾਂ ਚਿਣਵਾ ਦਿਓ,
ਨਾਮੋ-ਨਿਸ਼ਾਨ ਮਿਟਾ ਦਿਓ,
ਸਿੱਖ ਕੌਮ ਦਾ
ਅੰਤਿਮ ਦੀਵਾ ਬੁਝਾ ਦਿਓ।"
ਦੋ ਨਿੱਕੀਆਂ ਜਿੰਦਾਂ
ਬੁਲਾਇਆ ਫਿਰ ਜੈਕਾਰਾ ਗੱਜ ਕੇ
"ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫ਼ਤਹਿ॥"
ਫਿਰ ਪੀ ਗਏ ਜਾਮ ਸ਼ਹੀਦੀ ਦਾ।
ਧਰਤੀ ਹਿੱਲੀ...
ਬੱਦਲ ਗਰਜੇ...
ਬਿਜਲੀ ਕੜਕੀ...
ਛਾ ਗਿਆ ਸਨਾਟਾ ਹਰ ਤਰਫ਼,
ਇਹ ਪਲ ਸਨ ਬੜੇ ਕਹਿਰ ਦੇ;
ਸਹਿਮੇ ਸਹਿਮੇ ਸਨ ਲੋਕ,

** # ੪੩, ਚਰਨ ਬਾਗ, ਪਟਿਆਲਾ।*

ਸਰਹਿੰਦ ਸ਼ਹਿਰ ਦੇ।
ਸਮੇਂ ਨੇ ਕਰਵਟ ਲਈ
ਖ਼ਾਲਸਾ ਫੌਜਾਂ ਆ ਘੇਰਿਆ
ਸਰਹਿੰਦ ਸ਼ਹਿਰ...
ਸਿਰ ਵਜ਼ੀਰ ਖ਼ਾਂ ਦਾ
ਵਿਚ ਖ਼ਾਕ ਪਿਆ ਸੀ ਰੁਲਦਾ;
ਸਰਹਿੰਦ ਸ਼ਹਿਰ ਉੱਤੇ,
ਕੇਸਰੀ ਨਿਸ਼ਾਨ ਸੀ ਪਿਆ ਝੂਲਦਾ...
ਦੋ ਨਿੱਕੀਆਂ ਜਿੰਦਾਂ
ਦੇ ਕੇ ਬਲੀਦਾਨ...
ਫਿਰ ਕੌਮ ਨੂੰ ਜਿੰਦਾ ਕਰ ਗਈਆਂ।
ਇਕ ਜਾਨ ਨਵੀਂ ਸੀ ਭਰ ਗਈਆਂ।

■

# ਮਾਤਾ ਗੁਜਰੀ ਪਈ ਬੁਲਾਵੇ

*-ਸ. ਸੁਰਜੀਤ ਸਿੰਘ ਮਰਜਾਰਾ**

ਮਾਤਾ ਗੁਜਰੀ ਪਈ ਬੁਲਾਵੇ, ਆਓ ਪੁੱਤਰੋ, ਆਓ!
ਗੋਬਿੰਦ ਸਿੰਘ ਦੇ ਅੰਮ੍ਰਿਤ ਦੀ ਆ ਕੇ, ਬੂੰਦ-ਬੂੰਦ ਛਕ ਜਾਓ!
ਇਕ ਬੂੰਦ ਹੀ ਅੰਮ੍ਰਿਤ ਉਹਦਾ ਗਿੱਦੜੋਂ ਸ਼ੇਰ ਬਣਾਵੇ,
ਇਹ ਅੰਮ੍ਰਿਤ ਹੀ ਸਵਾ ਲੱਖ ਸੰਗ, ਇੱਕ ਨੂੰ ਪਿਆ ਲੜਾਵੇ,
ਇਹ ਅੰਮ੍ਰਿਤ ਬਾਣੀ ਵਿਚ ਰਸਿਆ, ਇਸ ਰਸ ਨੂੰ ਅਜ਼ਮਾਓ,
ਬੂੰਦ ਬੂੰਦ ਛਕ ਜਾਓ... ... ...
ਇਹ ਅੰਮ੍ਰਿਤ ਜਿਸ ਨੇ ਵੀ ਪੀਤਾ, ਉਹੀਓ 'ਸਿੰਘ' ਅਖਵਾਇਆ,
ਤੁਰਦਾ ਰਿਹਾ ਉਹ ਅੱਗਿਉਂ ਅੱਗੇ, ਪੈਰ ਨਾ ਪਿੱਛੇ ਪਾਇਆ,
ਕਾਹਦੀਆਂ ਦੇਰਾਂ, ਕਾਹਦੀਆਂ ਢਿੱਲਾਂ, ਮਨ ਨੂੰ ਰਤਾ ਮਨਾਓ,
ਬੂੰਦ ਬੂੰਦ ਛਕ ਜਾਓ... ... ...
'ਅਜੀਤ' 'ਜੁਝਾਰ' ਨੂੰ ਜਾ ਪੁੱਛੋ, ਵਿਚ ਚਮਕੌਰ ਖਲੋਤੇ,
ਪੁਰਜਾ ਪੁਰਜਾ ਕੱਟ ਗਏ ਉਹ ਤਾਂ, ਮੇਰੇ ਸਿਦਕੀ ਪੋਤੇ,
ਅੱਜ ਵੀ ਉਹ ਤਾਂ ਦੱਸ ਰਹੇ ਨੇ, ਰਣ ਜੂਝਣ ਦੇ ਦਾਓ,
ਬੂੰਦ ਬੂੰਦ ਛਕ ਜਾਓ... ... ...
ਅਨੰਦਪੁਰੀ ਦਾ ਇਹੋ ਸੁਨੇਹਾ, ਘਰ ਘਰ ਤਕ ਪੁਚਾਓ,
ਜੇ ਅਣਖਾਂ ਦਾ ਜੀਵਨ ਜੀਊਣਾ, ਅੰਮ੍ਰਿਤ ਹੀ ਅਪਣਾਓ,
ਸਾਰੇ ਸੰਤ-ਸਿਪਾਹੀ ਬਣ ਕੇ, ਮਾਨਵਤਾ ਰੁਸ਼ਨਾਓ,
ਬੂੰਦ ਬੂੰਦ ਛਕ ਜਾਓ... ... ...
ਮਾਤਾ ਗੁਜਰੀ ਪਈ ਬੁਲਾਵੇ, ਆਓ ਪੁੱਤਰੋ, ਆਓ!
ਗੋਬਿੰਦ ਸਿੰਘ ਦੇ ਅੰਮ੍ਰਿਤ ਦੀ ਆ ਕੇ ਬੂੰਦ-ਬੂੰਦ ਛਕ ਜਾਓ!

■

*# ਵੈਦ ਧਰਮ ਸਿੰਘ ਸਟਰੀਟ, ਗੁਰੂ ਕੀ ਨਗਰੀ, ਵਾਰਡ ਨੰ: ੧, ਨੇੜੇ ਰੇਲਵੇ ਸਟੇਸ਼ਨ, ਮੰਡੀ ਗੋਬਿੰਦਗੜ੍ਹ-੧੪੭੩੦੧.*

# ਨਿੱਕੀਆਂ ਜਿੰਦਾਂ ਵੱਡਾ ਸਾਕਾ

-ਸ. ਰਣਜੀਤ ਸਿੰਘ*

ਸੂਬੇ ਦੇ ਰਉਂ ਨੂੰ ਵੇਖ ਕੇ ਕਾਜ਼ੀ ਨੇ ਸੀ ਫਤਵਾ ਲਾ ਦਿੱਤਾ।
ਚਿਣੋ ਜਿਉਂਦੇ ਨੀਹਾਂ ਦੇ ਵਿਚ ਹੁਕਮ ਸੁਣਾ ਦਿੱਤਾ।
ਝੱਟ ਸੂਬੇ ਦੇ ਹੁਕਮ 'ਤੇ ਆਇਆ ਇੱਟਾਂ ਗਾਰਾ ਸੀ।
ਪਲ ਦੇ ਵਿਚ ਪ੍ਰਬੰਧ ਮੁਕੰਮਲ ਹੋ ਗਿਆ ਸਾਰਾ ਸੀ।
ਦਸਮ-ਪਿਤਾ ਦੀਆਂ ਦੇਖੋ ਦੋ ਅਣ-ਖਿਲੀਆਂ ਕਲੀਆਂ ਸੀ।
ਜ਼ਾਲਮ ਸੂਬੇ ਨੀਹਾਂ ਦੇ ਵਿਚ ਕੀਤੀਆਂ ਖਲੀਆਂ ਸੀ।
ਪੱਥਰ-ਦਿਲ ਵੀ ਡੋਲ ਰਹੇ ਸੀ ਦੇਖ ਨਜ਼ਾਰੇ ਨੂੰ।
ਆਇਆ ਨਾ ਪਰ ਤਰਸ ਜ਼ਰਾ ਸੂਬੇ ਹਤਿਆਰੇ ਨੂੰ।
ਸ਼ੇਰ ਖਾਨ ਕੋਟਲੇ ਵਾਲੇ ਦਾ ਦਿਲ ਡੋਲਿਆ ਸੀ।
ਬੜੀ ਅਧੀਨਗੀ ਨਾਲ ਹੱਥ ਜੋੜ ਕੇ ਬੋਲਿਆ ਸੀ।
'ਸ਼ਰ੍ਹਾ ਮੁਤਾਬਕ ਐਡਾ ਜ਼ੁਲਮ ਕਮਾਉਣਾ ਠੀਕ ਨਹੀਂ।
ਨਿੱਕੇ ਬੱਚਿਆਂ ਤਾਈਂ ਮਾਰ-ਮੁਕਾਉਣਾ ਠੀਕ ਨਹੀਂ।
ਲਓ ਪਿਤਾ ਨਾਲ ਟੱਕਰ ਮਸੂਮਾਂ ਦਾ ਕਸੂਰ ਨਹੀਂ।
ਪਿਓ ਦਾ ਬਦਲਾ ਬੱਚਿਆਂ ਤੋਂ ਲੈਣਾ ਦਸਤੂਰ ਨਹੀਂ।
ਬੜੇ ਪਵਿੱਤਰ ਅਤੇ ਮਾਸੂਮ ਇਹ ਛੋਟੇ ਬੱਚੇ ਨੇ।
ਰੱਬ ਵੱਲੋਂ ਵੀ ਅਜੇ ਤਕ ਹਰ ਪਾਸਿਓਂ ਸੱਚੇ ਨੇ।
ਜਾਣ ਦਿਓ ਇਨ੍ਹਾਂ ਨੂੰ ਐਡਾ ਪਾਪ ਕਮਾਓ ਨਾ।
ਕਾਲਖ ਦਾ ਇਹ ਟਿੱਕਾ ਆਪਣੇ ਮੱਥੇ ਲਾਓ ਨਾ।'
ਸੁਣ ਕੇ ਸਭ ਕੁਝ ਸੁੱਚਾ ਨੰਦ ਇਹ ਸਹਿ ਨਹੀਂ ਸਕਿਆ।
ਚੁੱਪ-ਚਾਪ ਉਹ ਕੁਰਸੀ ਉੱਤੇ ਬਹਿ ਨਹੀਂ ਸਕਿਆ।
ਝੱਟ ਬੋਲਿਆ ਸੂਬੇ ਤਾਈਂ, 'ਗੱਲ ਵਿਚਾਰ ਲਓ।
ਮੁੜ ਕੇ ਸਮਾਂ ਨੀਂ ਮਿਲਣਾ ਹੱਥ ਅਕਲ ਨੂੰ ਮਾਰ ਲਓ।
ਸੱਪਾਂ ਦੇ ਪੁੱਤ ਕਦੇ ਬਾਦਸ਼ਾਹ, ਮਿੱਤ ਨਹੀਂ ਬਣਦੇ।
ਦੁੱਧ ਪਿਆਓ ਭਾਵੇਂ ਕਦਾਚਿਤ ਨਹੀਂ ਬਣਦੇ।'

*ਵਾਰਡ ਨੰ: ੨੩, ਸਾਹਮਣੇ ਖਾਲਸਾ ਸਕੂਲ, ਖੰਨਾ-੧੪੧੪੦੧. ਮੋ: ੯੮੧੪੫-੨੮੦੨੩

ਵੈਰੀ ਦੇ ਪੁੱਤ ਮਸਾਂ ਤੁਹਾਡੇ ਅੜਿੱਕੇ ਆਏ ਨੇ।
ਹੋ ਜੂ ਭਾਰੀ ਗ਼ਲਤੀ ਜੇ ਹੁਣ ਛੱਡ-ਛਡਾਏ ਨੇ।'

ਬਲਦੀ ਉੱਤੇ ਤੇਲ ਸੁੱਚੇ ਪਾਪੀ ਨੇ ਪਾ ਦਿੱਤਾ।
ਸੁਲਗ ਰਹੀ ਸੀ ਅੱਗ ਓਸ ਨੂੰ ਲਾਂਬੂ ਲਾ ਦਿੱਤਾ।

ਗੱਲਾਂ ਸੁਣ ਕੇ ਫਿਰ ਸੂਬਾ ਗੁੱਸੇ ਨਾਲ ਭਰਿਆ ਸੀ।
ਚਿਹਰਾ ਆਪਣਾ ਲਾਲ ਜਲਾਦਾਂ ਵੱਲ ਨੂੰ ਕਰਿਆ ਸੀ।

ਬੋਲਿਆ ਬੜਾ ਗੜ੍ਹਕ ਕੇ ਹੁਕਮ ਵਜਾਉਂਦੇ ਕਿਉਂ ਨਹੀਂ ਹੋ?
ਬੱਚਿਆਂ ਤਾਈਂ ਨੀਹਾਂ ਵਿਚ ਖੜ੍ਹਾਉਂਦੇ ਕਿਉਂ ਨਹੀਂ ਹੋ?

ਹੁਕਮ ਮੰਨਿਆ ਰਾਜਾਂ ਨੇ ਨਾ ਦੇਰੀ ਲਾਈ ਸੀ।
ਵਿਚ ਖੜ੍ਹਾ ਕੇ ਨੀਹਾਂ ਦੇ ਕਰਤੀ ਚਿਣਵਾਈ ਸੀ।

ਦੋਵੇਂ ਪੋਤੇ ਜਾ ਦਾਦੇ ਦੇ ਚਰਨੀਂ ਲੱਗ ਗਏ।
ਬਣ ਕੇ ਦੀਵੇ ਸਰਹਿੰਦ ਦੀ ਧਰਤੀ 'ਤੇ ਜਗ ਗਏ।

ਲੱਖਾਂ ਆਏ ਤੂਫਾਨ ਕੋਈ ਬੁਝਾ ਨਹੀਂ ਸਕਿਆ।
ਲਾਲਾਂ ਵਰਗਾ ਕੋਈ ਪੂਰਨਾ ਪਾ ਨਹੀਂ ਸਕਿਆ।

ਧੰਨ ਦਾਦੀ ਦੇ ਪੋਤੇ, ਧੰਨ ਗੋਬਿੰਦ ਦੇ ਜਾਏ ਨੇ।
ਨਿੱਕੀ ਉਮਰੇ ਵੱਡੇ ਸਾਕੇ ਕਰ ਦਿਖਲਾਏ ਨੇ।

■

## ਜ਼ਰੂਰੀ ਸੂਚਨਾ

ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬੀ ਸੂਬਾ ਮੋਰਚਾ ੧੯੫੫-੬੦, ਐਮਰਜੈਂਸੀ ੧੯੭੫ ਅਤੇ ਧਰਮ ਯੁੱਧ ਮੋਰਚਾ ੧੯੮੨ ਵਿਚ ਗ੍ਰਿਫ਼ਤਾਰ/ਜੇਲ੍ਹਾਂ ਕੱਟ ਚੁਕੇ ਅਤੇ ਜਾਨਾਂ ਗਵਾ ਚੁਕੇ ਸਿੰਘ ਅਤੇ ਸਿੰਘਣੀਆਂ ਦੀ ਡਾਇਰੈਕਟਰੀ ਤਿਆਰ ਕੀਤੀ ਜਾ ਰਹੀ ਹੈ। ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਇਨ੍ਹਾਂ ਮੋਰਚਿਆਂ ਵਿਚ ਗ੍ਰਿਫ਼ਤਾਰੀਆਂ ਦਿੱਤੀਆਂ, ਜੇਲ੍ਹਾਂ ਕੱਟੀਆਂ ਅਤੇ ਸ਼ਹੀਦ ਹੋਏ ਹਨ, ਦੇ ਵੇਰਵੇ ਸਬੂਤਾਂ ਸਮੇਤ ਸਿੱਖ ਇਤਿਹਾਸ ਰੀਸਰਚ ਬੋਰਡ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਪਹੁੰਚਾਉਣ ਦੀ ਕ੍ਰਿਪਾਲਤਾ ਕਰਨੀ ਜੀ।

ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰੂ ਗ੍ਰੰਥ ਸਾਹਿਬ

*-ਸ. ਸੁਖਵਿੰਦਰ ਸਿੰਘ ਘੁਮਾਣ**

ਪੰਚਮ ਪਿਤਾ ਗੁਰੂ ਅਰਜਨ, ਗੁਰੂ ਗ੍ਰੰਥ ਜਹਾਜ਼ ਬਣਾਇਆ।
ਭੈਣ ਭਰਾਵੋ ਇਸ ਵਿਚ ਬੈਠੋ, ਸਭ ਨੂੰ ਤਾਰਨ ਆਇਆ।
ਛੇ ਗੁਰੂਆਂ ਤੇ ਪੰਦਰਾਂ ਭਗਤਾਂ, ਇਸ ਵਿਚ ਹਿੱਸਾ ਪਾਇਆ।
ਗਿਆਰਾਂ ਭੱਟਾਂ ਤੇ ਕੁਝ ਸਿੱਖਾਂ ਨੇ ਵੀ, ਇਸ ਨੂੰ ਰੰਗ ਚੜ੍ਹਾਇਆ।
ਕਿਸੇ ਇਕ ਫ਼ਿਰਕੇ ਦੀ ਗੱਲ ਨਹੀਂ ਕੀਤੀ, ਸਭ ਨੂੰ ਤਾਰਨ ਆਇਆ।
ਭੈਣ ਭਰਾਵੋ ਇਸ ਵਿਚ ਬੈਠੋ... ... ...
ਗੁਰਬਾਣੀ ਇਕ ਅੰਮ੍ਰਿਤ ਹੈ, ਜਿਸ ਜਿਸ ਨੇ ਵੀ ਪੀਤਾ।
ਪੰਜ ਵਿਕਾਰ ਵੱਸ ਵਿਚ ਕਰ ਕੇ, ਜੀਵਨ ਸਫ਼ਲਾ ਕੀਤਾ।
ਸੱਚ ਦੀ ਖ਼ਾਤਰ ਮਨੀ ਸਿੰਘ ਜੀ, ਬੰਦ-ਬੰਦ ਕਟਵਾ ਗਏ।
ਮਜ਼ਲੂਮਾਂ ਖ਼ਾਤਰ ਗੁਰੂ ਤੇਗ ਬਹਾਦਰ, ਆਪ ਸ਼ਹੀਦੀ ਪਾ ਗਏ।
ਹਿੰਦ ਦਾ ਧਰਮ ਬਚਾ ਕੇ, ਹਿੰਦ ਦਾ ਪੀਰ ਕਹਾਇਆ।
ਭੈਣ ਭਰਾਵੋ ਇਸ ਵਿਚ ਬੈਠੋ... ... ...
ਪੜ੍ਹ ਗੁਰਬਾਣੀ ਅਜੀਤ ਜੁਝਾਰ, ਵੈਰੀ ਨੂੰ ਲਲਕਾਰ ਗਏ।
ਜ਼ੋਰਾਵਰ ਤੇ ਫ਼ਤਹਿ ਸਿੰਘ, ਨੀਹਾਂ 'ਚ ਜਿੰਦੜੀ ਵਾਰ ਗਏ।
ਪੜ੍ਹ ਬਾਣੀ ਮਾਂ ਗੁਜਰੀ ਨੇ, ਸੌ-ਸੌ ਕਸ਼ਟ ਵਿਸਾਰੇ।
ਹੱਕ ਸੱਚ ਖ਼ਾਤਰ ਪਤੀ ਵਾਰਿਆ, ਪੋਤੇ ਪੰਥ ਤੋਂ ਵਾਰੇ।
ਬਾਣੀ ਪੜ੍ਹ ਦਸਮੇਸ਼ ਪਿਤਾ ਨੇ, ਅੰਮ੍ਰਿਤ ਤਿਆਰ ਕਰਾਇਆ।
ਭੈਣ ਭਰਾਵੋ ਇਸ ਵਿਚ ਬੈਠੋ... ... ...
ਗੁਰਤਾਗੱਦੀ ਦਿਵਸ ਮਨਾ ਹੁਣ, ਗੁਰਮਤਿ ਨੂੰ ਅਪਣਾਈਏ।
ਵੈਰ-ਵਿਰੋਧ ਨੂੰ ਪਾਸੇ ਰੱਖ, ਕੋਈ ਸਾਂਝਾ ਕਦਮ ਉਠਾਈਏ।
ਮਲਕ ਭਾਗੋ ਦੇ ਮਹਿਲ ਨੂੰ ਛੱਡ ਕੇ, ਲਾਲੋ ਦੇ ਘਰ ਜਾਣਾ।
ਨਸ਼ਿਆਂ ਵਿਚ ਪਏ ਜਵਾਨਾਂ ਨੂੰ, ਅਸਾਂ ਨਵਾਂ ਪੈਗ਼ਾਮ ਸੁਣਾਉਣਾ।
ਵਹਿਮਾਂ-ਭਰਮਾਂ 'ਚ ਫਸਿਆਂ ਨੂੰ ਕੱਢ ਸੁਮਾਰਗ ਪਾਈਏ।
ਸੁਖਵਿੰਦਰ ਸਿੰਘ ਪੰਡੋਰੀ ਦੀ ਗੱਲ ਹਰ ਇਕ ਘਰ ਪਹੁੰਚਾਈਏ।
ਮੇਰੇ ਪੰਥ ਦੇ ਰਹਿਨੁਮਾਓ ਘਰ-ਘਰ ਦੀਪ ਜਗਾਓ।
ਮੇਰੇ ਪੰਥ ਦੇ ਰਹਿਨੁਮਾਓ ਗੁਰਮਤਿ ਜੋਤ ਜਗਾਓ।

** ਟੋਰਾਂਟੋ (ਕੈਨੇਡਾ) ਫੋਨ : ੯੦੫-੭੯੪-੮੨੪੦, ਮੋ: ੪੧੬-੯੩੭-੨੬੫੪.*

# ਪੁਸਤਕ ਸਮੀਖਿਆ

ਪੁਸਤਕ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ-ਬਿਰਤਾਂਤ
ਕ੍ਰਿਤ : ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਸੰਪਾਦਕ : ਡਾ. ਕਿਰਪਾਲ ਸਿੰਘ ਤੇ ਹੋਰ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।
ਸਾਲ : ਅਕਤੂਬਰ, ੨੦੦੭ ਕੀਮਤ ਸਜਿਲਦ : ੯੫ ਰੁਪਏ ਸਫ਼ੇ : ੪੩੧

ਮਹਾਂਕਵੀ ਭਾਈ ਸੰਤੋਖ ਸਿੰਘ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਸੰਖੇਪ ਨਾਂ ਸੂਰਜ ਪ੍ਰਕਾਸ਼), ਸਿੱਖ ਇਤਿਹਾਸ ਦੇ ਗੁਰਮੁਖੀ ਸਰੋਤਾਂ ਵਿਚ ਹੁਣ ਤਕ ਦਾ ਉਪਲਬਧ ਵਿਸ਼ੇ ਤੇ ਅਕਾਰ ਦੀ ਦ੍ਰਿਸ਼ਟੀ ਵਿਚ ਵੱਡਾ ਗ੍ਰੰਥ ਹੈ, ਜਿਹੜਾ ਰੂਪਾਕਾਰ ਵਜੋਂ ਇਕ ਇਤਿਹਾਸਕ ਪ੍ਰਬੰਧ-ਕਾਵਿ ਹੈ। ਇਸ ਰਚਨਾ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਸੰਬੰਧੀ ਸਮੱਗਰੀ ਵੀ ਪ੍ਰਾਪਤ/ਗਿਆਤ ਗੁਰਮੁਖੀ ਸਰੋਤਾਂ ਨਾਲੋਂ ਵਧੇਰੇ ਹੈ।

ਰੀਵਿਊ-ਅਧੀਨ ਗ੍ਰੰਥ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ-ਬਿਰਤਾਂਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਪਹਿਲਾ ਭਾਗ ਹੈ। ਸਿੱਖ-ਪੰਥ ਦੀ ਸ਼੍ਰੋਮਣੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ੨੩ ਫਰਵਰੀ ੨੦੦੧ ਨੂੰ ਪਾਸ ਕੀਤੇ ਮਤੇ ਅਧੀਨ, ਜਿਹੜਾ ਪ੍ਰਾਜੈਕਟ 'ਸਿੱਖ ਇਤਿਹਾਸ ਦੇ ਮੁੱਢਲੇ ਸਰੋਤ ਗ੍ਰੰਥਾਂ' ਦੀ (ਪੁਨਰ) ਸੰਪਾਦਨਾ ਕਰਨ ਦਾ ਉਲੀਕਿਆ ਗਿਆ ਸੀ, ਇਹ ਗ੍ਰੰਥ ਉਸੇ ਮਤੇ ਦਾ ਪ੍ਰਤੀਫਲ ਹੈ। ਇਸ ਲੜੀ ਅਧੀਨ ਪਹਿਲਾਂ ਭਾਈ ਸੰਤੋਖ ਸਿੰਘ ਜੀ ਦੀ ਅਮਰ ਕ੍ਰਿਤ 'ਸ੍ਰੀ ਗੁਰ ਨਾਨਕ ਪ੍ਰਕਾਸ਼' ਦੇ ਚਾਰ ਭਾਗ ਸੰਪਾਦਿਤ ਤੇ ਵਿਆਖਿਆ ਕਰ ਕੇ ਸੰਪੂਰਨ ਕੀਤੇ ਜਾ ਚੁੱਕੇ ਹਨ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤਾ ਜਾ ਚੁੱਕਾ ਹੈ। ਸਮੁੱਚੇ ਪ੍ਰਾਜੈਕਟ ਨੂੰ ਪ੍ਰਸਿੱਧ ਸਿੱਖ ਇਤਿਹਾਸਕਾਰ ਡਾ. ਕਿਰਪਾਲ ਸਿੰਘ ਤੇ ਉਨ੍ਹਾਂ ਦੇ ਸਾਥੀ ਦਿਨ-ਰਾਤ ਮਿਹਨਤ ਕਰ ਕੇ ਸਿਰੇ ਚਾੜ੍ਹ ਰਹੇ ਹਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ-ਕਾਲ ਨੂੰ ਦੋ ਪ੍ਰਮੁੱਖ ਹਿੱਸਿਆਂ ਵਿਚ ਵੰਡਿਆ ਗਿਆ ਹੈ, ਪਹਿਲਾ ਗੁਰਿਆਈ ਤੋਂ ਪਹਿਲਾਂ ਦਾ (੧੫੦੪-੧੫੩੯ ਈ.) ਤੇ ਦੂਸਰਾ ਗੁਰਿਆਈ ਤੋਂ ਬਾਅਦ (੧੫੩੯-੧੫੫੨ ਈ.) ਦਾ ਰੀਵਿਊ-ਅਧੀਨ ਗ੍ਰੰਥ ਦਾ ਘੇਰਾ ਗੁਰੂ ਸਾਹਿਬ ਦੇ ਗੁਰਿਆਈ ਕਾਲ ਨਾਲ ਸੰਬੰਧਿਤ ਹੈ, ਕਿਉਂਕਿ ਪਹਿਲਾ ਹਿੱਸਾ ਸ੍ਰੀ ਨਾਨਕ ਪ੍ਰਕਾਸ਼ (ਉਤਰਾਰਧ, ਭਾਗ ਦੂਜਾ, ਅਧਿ. ੪੭) ਵਿਚ ਆ ਚੁੱਕਿਆ ਹੈ। ਕੁੱਲ ੩੮ ਅਧਿਆਇਆਂ ਦੀ ਇਹ ਰਚਨਾ, ਭਾਈ ਸੰਤੋਖ ਸਿੰਘ

ਜੀ ਦੁਆਰਾ ਸ੍ਵੈ ਕੀਤੀ ਵਰਗਵੰਡ ਅਨੁਸਾਰ, ਮੰਗਲਾਚਰਨ ਤੋਂ ਅਰੰਭ ਹੋ ਕੇ ਗੁਰੂ ਅੰਗਦ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਉੱਤੇ ਸਮਾਪਤ ਹੁੰਦੀ ਹੈ। ਭਾਈ ਸਾਹਿਬ ਸ਼ੁਰੂ ਵਿਚ ਪਹਿਲਾਂ ਰਚਨਾ-ਪਿਛੋਕੜ, ਗੁਰ-ਪ੍ਰਣਾਲੀ (ਪਹਿਲੀ ਤੋਂ ਦਸਵੀਂ ਪਾਤਸ਼ਾਹੀ ਤਕ), ਉਦਾਸੀ ਸੰਪਰਦਾਇ ਆਦਿ ਬਾਰੇ ਦੱਸ ਕੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਖਡੂਰ ਸਾਹਿਬ ਆਉਣ ਤੋਂ ਅਸਲ ਬਿਰਤਾਂਤ ਸ਼ੁਰੂ ਕਰਦੇ ਹਨ। ਗੁਰੂ ਸਾਹਿਬ ਦੀ ਨਿਤ-ਕਿਰਿਆ, ਹਮਾਯੂੰ ਮੇਲ, ਭਾਈ ਜੀਵਾ, ਪਾਰੋ, ਮੱਲੂ ਸ਼ਾਹੀ, ਬੂਲਾ ਆਦਿ ਸਿੱਖਾਂ ਨਾਲ ਮੇਲ ਤੇ ਉਪਦੇਸ਼, ਗੋਇੰਦਵਾਲ ਆਦਿ ਨਗਰਾਂ ਨੂੰ ਵਸਾਉਣ ਦਾ ਹੁਕਮ (ਗੁਰੂ ਅਮਰਦਾਸ ਜੀ ਨੂੰ) ਦੇਣਾ, ਤਪੇ, ਸ਼ੀਹਾਂ ਉਪਲ ਆਦਿ ਨੂੰ ਉਪਦੇਸ਼, ਸ੍ਰੀ ਗੁਰੂ ਅਮਰਦਾਸ ਜੀ ਗੁਰਗੱਦੀ ਤੇ ਜੋਤੀ ਜੋਤਿ ਸਮਾਉਣ ਆਦਿ ਦੇ ਵਿਸਤ੍ਰਿਤ ਬਿਰਤਾਂਤ ਦਿੱਤੇ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਿਆਈ ਤੋਂ ਮੁੱਢਲੇ ਜੀਵਨ ਦੇ ਹਾਲਾਤ ਵੀ ਵਿਸਤਾਰ-ਸਹਿਤ ਹਨ।

'ਪ੍ਰਸਤਾਵਨਾ' ਵਿਚ ਸੰਬੰਧਿਤ ਗ੍ਰੰਥ ਦੇ ਵਿਸ਼ੇ, ਗੁਰੂ ਅੰਗਦ ਸਾਹਿਬ ਜੀ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ, ਪ੍ਰਮੁੱਖ ਕਾਰਜ, ਉਨ੍ਹਾਂ ਦੇ ਸਿੱਖਾਂ ਆਦਿ ਨੂੰ ਗ੍ਰੰਥ-ਬਿਰਤਾਂਤ ਆਧਾਰਿਤ ਸੰਖੇਪ ਵਿਚ ਦੱਸਿਆ ਹੈ। ਪ੍ਰਸੰਗ ਜੋੜਨ ਲਈ ਸੰਪਾਦਕਾਂ ਵੱਲੋਂ 'ਭੂਮਿਕਾ' ਵਿਚ ਸ੍ਰੀ ਗੁਰੂ ਨਾਨਕ ਪ੍ਰਕਾਸ਼ (ਉਤਰਾਰਧ, ਭਾਗ ਦੂਜਾ) ਵਿਚ ਗੁਰੂ ਸਾਹਿਬ ਦੇ ਆ ਚੁਕੇ ਮੁੱਢਲੇ ਜੀਵਨ ਨੂੰ ਸੰਖੇਪ ਵਿਚ ਚਿਤਰਿਆ ਹੈ। ਭਾਈ ਸੰਤੋਖ ਸਿੰਘ ਦੀ ਲਿਖਣ-ਸ਼ੈਲੀ, ਕਲਾਤਮਿਕ-ਜੁਗਤ, ਪਹੁੰਚ-ਵਿਧੀ ਆਦਿ ਨੂੰ 'ਰਵਾਇਤਾਂ ਦੀ ਇਤਿਹਾਸਕ ਮਹੱਤਤਾ ਦੇ ਪ੍ਰਸੰਗ ਵਿਚ, ਗੁਰਮਤਿ ਦੇ ਇਤਿਹਾਸਕ ਤੇ ਸਿਧਾਂਤਕ ਸੰਦਰਭ ਨੂੰ ਸਾਹਮਣੇ ਰੱਖ ਕੇ, ਤੁਲਨਾਤਮਕ ਪਹੁੰਚ-ਵਿਧੀ ਰਾਹੀਂ, ਬੜੀ ਮੁੱਲਵਾਨ ਜਾਣਕਾਰੀ ਦਿੱਤੀ ਗਈ ਹੈ। ਸੰਪਾਦਕਾਂ ਨੇ ਸੰਭਵ ਕੋਸ਼ਿਸ਼ ਕਰ ਕੇ ਸਾਕਾਰਾਤਮਕ ਦ੍ਰਿਸ਼ਟੀ ਰਾਹੀਂ ਹਰ ਘਟਨਾ/ਬਿਰਤਾਂਤ ਦਾ ਇਤਿਹਾਸਕ ਮੁੱਲ-ਅੰਕਣ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਜਤਨ ਨੂੰ 'ਪ੍ਰਸਤਾਵਨਾ' ਤੋਂ ਇਲਾਵਾ ਮੂਲ-ਪਾਠ ਦੀ ਵਿਆਖਿਆ ਜਾਂ ਫੁਟ-ਨੋਟਾਂ ਵਿਚ ਲੋੜ/ਸਥਿਤੀ ਦੇ ਸਨਮੁਖ ਵੀ ਵੇਖਿਆ ਜਾ ਸਕਦਾ ਹੈ। ਹਰੇਕ ਅਧਿਆਇ ਪਿੱਛੇ ਅਧਿਆਇ-ਸਾਰ ਵੀ ਉਪਰੋਕਤ ਕਿਸਮ ਦਾ ਜਤਨ ਹੀ ਹੈ। ਉਦਾਹਰਣ ਲਈ ਤੀਜੇ ਅਧਿਆਇ ਦੇ ਬਾਰ੍ਹਵੇਂ ਬੰਦ (ਪੰਨਾ ੭੪), 'ਰਾਮਕੁਇਰ' ਦੇ ਫੁਟ-ਨੋਟ (ਪੰਨਾ ੮੩) ਨੂੰ ਵੇਖਿਆ ਜਾ ਸਕਦਾ ਹੈ, ਜਿੱਥੇ 'ਮਹਾਨ ਕੋਸ਼' ਦੇ ਹਵਾਲੇ ਨਾਲ ਭਾਈ ਸੰਤੋਖ ਸਿੰਘ ਜੀ ਦੀ ਉਕਾਈ ਨੂੰ ਦਰੁਸਤ ਕਰ ਕੇ, ਸਹੀ ਵਸਤੂ-ਸਥਿਤੀ ਦਾ ਗਿਆਨ ਕਰਵਾਇਆ ਗਿਆ ਹੈ। ਸਿਧਾਂਤਕ ਸੰਕਲਪ 'ਬ੍ਰਹਮ ਗਿਆਨ' ਦੀ ਵਿਆਖਿਆ ਤੇ ਭਾਈ ਸੰਤੋਖ ਸਿੰਘ ਦੇ ਇਸ ਸੰਬੰਧੀ ਸੰਦਰਭ ਦੀ ਉਦਾਹਰਣ ਚੌਥੇ ਅਧਿਆਇ ਦੇ ਪਹਿਲੇ ਬੰਦ (ਪੰਨਾ ੮੪, ਫੁਟ-ਨੋਟ ਪੰਨਾ ੮੯) ਵੇਲੇ ਵੇਖੀ ਜਾ ਸਕਦੀ ਹੈ। ਉਪਰੋਕਤ ਕਥਨ ਦਾ ਸਾਰ ਇਹ ਹੈ ਕਿ ਸੰਪਾਦਕਾਂ ਵੱਲੋਂ, ਜਿੱਥੇ

ਤਕ ਸੰਭਵ ਸੀ, ਆਪੇਖਿਕ ਉਕਤੀਆਂ, ਮਿਥਕ ਪ੍ਰਸੰਗਾਂ, ਵਿਆਖਿਆ ਮੰਗਦੇ ਸੰਕਲਪਾਂ/ਸੰਦਰਭਾਂ, ਛੁਟੇ ਪ੍ਰਸੰਗਾਂ ਆਦਿ ਨੂੰ ਠੀਕ ਪ੍ਰਸੰਗ ਵਿਚ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।

ਵਿਚਾਰਾਧੀਨ ਰਚਨਾ ਦੇ ਆਰੂਪ (format) ਨੂੰ ਪਹਿਲੀਆਂ ਪੋਥੀਆਂ ਵਾਂਗ ਥੋੜ੍ਹੀ ਤਬਦੀਲੀ ਅਨੁਸਾਰ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (੪ ਪੋਥੀਆਂ) ਦੀ ਵਿਉਂਤ (ਮਾਡਲ) ਅਨੁਸਾਰ ਵਿਉਂਤਿਆ ਗਿਆ ਹੈ। ਪੁਸਤਕ ਦਾ ਖੱਬਾ ਪੰਨਾ ਮੂਲ ਪਾਠ ਨੂੰ ਸਮਰਪਿਤ ਹੈ ਤੇ ਸੱਜੇ ਉੱਤੇ ਉਸ ਦੇ ਤੁਕ-ਵਾਰ (ਲਾਈਨਵਾਈਜ਼) ਸਰਲ ਪੰਜਾਬੀ ਬੋਲੀ ਵਿਚ ਵਾਰਤਕ ਅਨੁਵਾਦ ਦਿੱਤਾ ਗਿਆ ਹੈ। ਔਖੇ ਸ਼ਬਦਾਂ ਦੇ ਅਰਥਾਂ ਨੂੰ ਮੂਲ ਵਿਚ ੧,੨,੩... ਨੰਬਰ ਪਾ ਕੇ ਅਨੁਵਾਦ ਵਿਚ ਉਸ ਦੇ ਅਰਥ ਸੰਕੇਤ ਸ਼ਬਦ ਨੂੰ ੧,੨,੩...ਰਾਹੀਂ ਦਰਸਾ ਦਿੱਤਾ ਹੈ। ਆਪੇਖਿਕ ਪ੍ਰਸੰਗ ਜਾਂ ਵਿਆਖਿਆ ਮੰਗਦੇ ਸ਼ਬਦਾਂ ਉੱਤੇ (*੧), (*੨), (*੩)... ਨੰਬਰ ਪਾ ਕੇ ਫੁਟ-ਨੋਟਾਂ ਵਿਚ ਵਿਆਖਿਆ ਕੀਤੀ ਗਈ ਹੈ। ਸੰਕੇਤ ਅੰਕਾਂ {੧,੨,੩...ਜਾਂ (*੧), (*੨), (*੩)} ਵਿਚ ਵਿਧੀ-ਭਿੰਨਤਾ, ਇਸ ਕਰਕੇ ਰੱਖੀ ਗਈ ਹੈ, ਤਾਂ ਕਿ ਅਨੁਵਾਦ ਵਿਚ 'ਸ਼ਬਦ-ਅਰਥਾਂ' ਤੇ ਫੁਟ-ਨੋਟਾਂ ਵਿਚ 'ਪ੍ਰਸੰਗ-ਵਿਆਖਿਆ' ਵੇਖਣ ਵਿਚ ਸੌਖ ਰਹੇ ਅਤੇ ਕਿਸੇ-ਕਿਸਮ ਦੀ ਭ੍ਰਾਂਤੀ ਨਾ ਰਹੇ। ਹਰ ਅਧਿਆਇ ਪਿੱਛੇ ਸਾਰ ਦਿੱਤਾ ਗਿਆ ਹੈ। ਕਿਤੇ-ਕਿਤੇ (ਜਿਵੇਂ ਪੰਨੇ ੧੪੪, ੧੭੨, ੩੪੦ ਆਦਿ) ਸ਼ਬਦ-ਜੋੜ, ਜਿੱਥੇ ਸਮਾਸ ਰੂਪ ਵਿਚ ਹੈ (ਜਿਵੇਂ 'ਚੌਦਹਿੰ ਲੋਕਨ' ਪੰਨਾ ੩੪੦), ਲਕੀਰੇ ਵੀ ਗਏ ਹਨ। ਇਹ ਵੀ ਵਿਆਖਿਆ ਸਪੱਸ਼ਟਤਾ ਦਾ ਹੀ ਇਕ ਜਤਨ ਹੈ ਤਾਂ ਕਿ ਕੋਈ ਇਨ੍ਹਾਂ ਨੂੰ 'ਸਮਾਸ' ਦੀ ਥਾਂ 'ਸ਼ਬਦ' ਨਾ ਪੜ੍ਹ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸ਼ੁੱਧਤਾ ਵੱਲ ਜਿੱਥੇ ਖ਼ਾਸ ਧਿਆਨ ਦਿੱਤਾ ਗਿਆ ਹੈ, ਉਥੇ ਬਾਕੀ ਪਾਠ ਨਾਲੋਂ ਬਾਣੀ-ਪਾਠ ਦੀ ਭਿੰਨਤਾ ਸਪੱਸ਼ਟ ਦਰਸਾਉਣ ਲਈ ਉਸ ਨੂੰ ਮੋਟਾ ਟਾਈਪ (Bold) ਕੀਤਾ ਗਿਆ ਹੈ।

ਸਾਰ ਵਜੋਂ ਪਾਠਕਾਂ ਦਾ ਧਿਆਨ ਫਿਰ ਇਕ ਵਾਰ ਇਸ ਕਾਰਜ ਦੀ ਇਤਿਹਾਸਕ ਮਹੱਤਤਾ ਵੱਲ ਦਿਵਾ ਕੇ ਅਸੀਂ ਸਿੱਖ ਅਕਾਦਮਿਕ ਜਗਤ ਵਿਚ ਇਸ ਕਾਰਜ ਨੂੰ 'ਜੀ ਆਇਆਂ' ਆਖਦੇ ਹਾਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਲਿਆ ਗਿਆ 'ਇਤਿਹਾਸਕ ਗ੍ਰੰਥਾਂ ਨੂੰ ਸੰਪਾਦਨਾ' ਦਾ ਪ੍ਰਾਜੈਕਟ ਇਤਿਹਾਸਕ ਮਹੱਤਤਾ ਵਾਲਾ ਹੈ। ਕੋਈ ਵੀ ਸੁਹਿਰਦ ਤੇ ਸੂਝਵਾਨ ਸੱਜਣ ਇਸ ਕਾਰਜ ਦੀ ਪ੍ਰਸ਼ੰਸਾ/ਪ੍ਰੋੜ੍ਹਤਾ ਕਰੇ ਬਿਨਾਂ ਨਹੀਂ ਰਹਿ ਸਕਦਾ। ਸੰਪਾਦਕੀ ਟੀਮ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੋਵੇਂ ਵਧਾਈ ਦੇ ਪਾਤਰ ਹਨ।

ਰੀਵਿਊਕਾਰ,
**ਗੁਰਮੇਲ ਸਿੰਘ**
ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਪੁਸਤਕ : **ਜਿਨਿ ਨਾਮੁ ਲਿਖਾਇਆ ਸਚੁ**
ਸੰਪਾਦਕ : ਪ੍ਰੋ. ਬਲਵਿੰਦਰ ਸਿੰਘ ਜੌੜਾ ਸਿੰਘਾ
ਸ. ਸਿਮਰਜੀਤ ਸਿੰਘ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।
ਸਫ਼ੇ : ੨੧੬
ਕੀਮਤ ਸਜਿਲਦ : ੪੫ ਰੁਪਏ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾਗੱਦੀ ਦੀ ਤੀਸਰੀ ਸ਼ਤਾਬਦੀ ਨੂੰ ਸਮਰਪਿਤ ਇਹ ਹਥਲੀ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਬਾਰੇ ਇਕ ਅਨੁਕੂਲ ਤੇ ਸ਼ੋਭਨੀਯ ਪ੍ਰਕਾਸ਼ਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਰੂਹਾਨੀ ਗਿਆਨ ਤੇ ਅਨੁਭਵ ਦਾ ਇਕ ਅਸੀਮ ਖ਼ਜ਼ਾਨਾ ਹੈ।

ਖੁਸ਼ੀ ਤੇ ਤਸੱਲੀ ਵਾਲੀ ਗੱਲ ਇਹ ਹੈ ਕਿ ਹੁਣ ਇਸ ਖਜ਼ਾਨੇ ਦੀਆਂ ਅਮੋਲਕ ਰੂਹਾਨੀ ਭਾਵਾਂ ਰੂਪੀ ਅਮੋਲ ਸੁਗਾਤਾਂ ਦੀਆਂ ਝਲਕਾਂ ਤੇ ਡਲ੍ਹਕਾਂ ਨੂੰ ਦੁਨੀਆਂ ਭਰ 'ਚ ਵਿਸਮਾਦ ਭਰਪੂਰ ਨਜ਼ਰ ਨਾਲ ਵੇਖਿਆ ਜਾਣਾ ਅਰੰਭ ਹੋ ਚੁੱਕਾ ਹੈ। ਆਉਣ ਵਾਲੇ ਸਮੇਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰਬ-ਸਾਂਝੀਵਾਲਤਾ ਅਤੇ ਮਾਨਵਤਾਵਾਦੀ ਸਰੋਕਾਰਾਂ ਨਾਲ ਵਰੋਸਾਏ ਸਰਬ-ਕਲਿਆਣਕਾਰੀ ਗੁਰਮਤਿ ਫ਼ਲਸਫ਼ੇ ਨੂੰ ਵਿਸ਼ਵ-ਪੱਧਰ 'ਤੇ ਪੜ੍ਹੇ, ਸਮਝੇ ਤੇ ਅਪਣਾਏ ਜਾਣ ਦੀ ਆਸ ਕੀਤੀ ਜਾ ਸਕਦੀ ਹੈ।

ਹਥਲੀ ਪੁਸਤਕ 'ਚ ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਦੋ ਲੇਖ 'ਜੀਵਨ ਬਿਰਤਾਂਤ : ਸ੍ਰੀ ਗੁਰੂ ਨਾਨਕ ਦੇਵ ਜੀ' ਅਤੇ 'ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਰਚਨਾ ਸਾਰ' ਸਿਰਲੇਖਾਂ ਹੇਠ ਅਤੇ ਹੋਰ ਗੁਰੂ ਸਾਹਿਬਾਨ ਬਾਰੇ ਵੱਖ-ਵੱਖ ਲੇਖਕਾਂ ਦੁਆਰਾ ਲਿਖਿਆ ਇਕ-ਇਕ ਲੇਖ ਸ਼ਾਮਲ ਕੀਤਾ ਗਿਆ ਹੈ।

ਭਗਤ ਸਾਹਿਬਾਨ ਬਾਰੇ ਅਲੱਗ-ਅਲੱਗ ਲੇਖਾਂ ਤੋਂ ਪਹਿਲਾਂ ਦੋ ਲੇਖ ਦੋ ਪ੍ਰਸਿੱਧ ਵਿਦਵਾਨਾਂ ਪ੍ਰੋ. ਪਿਆਰਾ ਸਿੰਘ (ਪਦਮ) ਅਤੇ ਡਾ. ਜੋਧ ਸਿੰਘ ਦੁਆਰਾ ਲਿਖੇ ਹੋਏ ਕ੍ਰਮਵਾਰ 'ਭਗਤੀ ਲਹਿਰ ਦਾ ਮੂਲ ਤੇ ਵਿਕਾਸ' ਅਤੇ 'ਸੰਤ ਭਗਤ ਪਰੰਪਰਾ ਦੀ ਉਤਪਤੀ ਅਤੇ ਵਿਕਾਸ' ਸਿਰਲੇਖਾਂ ਅਧੀਨ ਹਨ ਜੋ ਭਗਤ ਸਾਹਿਬਾਨ ਤੇ ਉਨ੍ਹਾਂ ਦੁਆਰਾ ਉਚਾਰੀ ਗਈ ਪਾਵਨ ਬਾਣੀ ਦਾ ਇਤਿਹਾਸਕ, ਵਿਚਾਰਧਾਰਕ/ਸਿਧਾਂਤਕ ਅਤੇ ਕਲਾਤਮਕ ਪ੍ਰਸੰਗ ਉਜਾਗਰ ਕਰਦੇ ਹਨ।

ਪ੍ਰੋ. ਪਦਮ ਜੀ ਦਾ ਲੇਖ ਸੰਖੇਪ ਤੇ ਸੰਜਮੀ ਸ਼ੈਲੀ ਦੀ ਇਕ ਚੰਗੀ ਉਦਾਹਰਣ ਹੈ ਤਾਂ ਡਾ. ਜੋਧ ਸਿੰਘ ਹੋਰਾਂ ਦਾ ਲੇਖ ਭਗਤੀ ਲਹਿਰ ਦੇ ਪਿਛੋਕੜ ਉੱਪਰ ਵੀ ਭਰਪੂਰ ਚਾਨਣਾ ਪਾਉਂਦਾ ਹੋਣ ਕਰਕੇ ਧਿਆਨ ਖਿੱਚਣ ਵਾਲਾ ਹੈ। ਜਾਣਕਾਰੀ, ਗਿਆਨ ਤੇ

ਅਨੁਭਵ ਪੱਖੋਂ ਇਹ ਦੋਨੋਂ ਲੇਖ ਖਾਸ ਤੌਰ 'ਤੇ ਕਾਬਲੇ-ਗ਼ੌਰ ਹਨ। ਡਾ. ਧਰਮ ਸਿੰਘ ਹੋਰਾਂ ਦਾ ਲਿਖਿਆ ਤਿੰਨ ਭਗਤ ਸਾਹਿਬਾਨ ਬਾਰੇ ਲੇਖ, ਡਾ. ਗੁਲਜ਼ਾਰ ਸਿੰਘ ਦਾ ਲਿਖਿਆ ਦੋ ਭਗਤ ਸਾਹਿਬਾਨ ਬਾਰੇ ਲੇਖ ਅਤੇ ਡਾ. ਕੁਲਦੀਪ ਸਿੰਘ ਦੁਆਰਾ ਦੋ ਭਗਤ ਸਾਹਿਬਾਨ ਬਾਰੇ ਲਿਖਿਆ ਲੇਖ ਪਾਠਕਾਂ ਨੂੰ ਥੋੜ੍ਹੇ ਯਤਨ ਨਾਲ ਬਹੁਤਾ ਕੁਝ ਦੇਣ ਦੀ ਸ਼ੁਭ ਭਾਵਨਾ ਤੇ ਸੁਘੜ ਸੰਪਾਦਨਾ-ਪਹੁੰਚ ਦੀ ਪੈਦਾਵਾਰ ਹਨ। ਭਗਤ ਰਵਿਦਾਸ ਜੀ ਅਤੇ ਭਗਤ ਨਾਮਦੇਵ ਜੀ ਨੂੰ ਉਨ੍ਹਾਂ ਦੀ ਭਗਤੀ ਲਹਿਰ, ਮੱਧ ਕਾਲ ਅਤੇ ਮਨੁੱਖਤਾ ਨੂੰ ਅਦੁੱਤੀ ਦੇਣ ਹੋਣ ਕਰਕੇ ਵਧੇਰੇ ਤਵੱਜੋਂ ਦਿੱਤੀ ਜਾਣੀ ਸੁਭਾਵਿਕ ਹੀ ਹੈ। ਭਗਤ ਕਬੀਰ ਜੀ ਦੀ ਅਦੁੱਤੀ ਦੇਣ ਦਾ ਸੰਕੇਤਕ ਜ਼ਿਕਰ ਪ੍ਰੋ. ਪਦਮ ਜੀ ਅਤੇ ਡਾ. ਜੋਧ ਸਿੰਘ ਹੋਰਾਂ ਵਾਲੇ ਉਲੇਖ ਅਧੀਨ ਆ ਚੁਕੇ ਲੇਖਾਂ ਵਿਚ ਹੈ।

ਭੱਟ ਸਾਹਿਬਾਨ ਬਾਰੇ ਸਮੂਹਿਕ ਅਧਿਐਨ ਇਨ੍ਹਾਂ ਬਾਣੀਕਾਰਾਂ ਦੀ ਪਾਵਨ ਬਾਣੀ ਸਹਿਤ ਤਿੰਨ ਇਤਿਹਾਸਕ, ਵਿਚਾਰਧਾਰਕ ਤੇ ਥੀਮਕ ਅਧਿਐਨ ਵਾਲੇ ਲੇਖਾਂ 'ਚ ਸ਼ਾਮਲ ਹੈ ਜਦਕਿ ਭੱਟ ਕੀਰਤ ਜੀ ਅਤੇ ਭੱਟ ਭਿੱਖਾ ਜੀ ਸਬੰਧੀ ਅਲੱਗ ਲੇਖ ਵੀ ਅੰਕਿਤ ਕੀਤੇ ਜਾ ਸਕੇ ਹਨ। ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਅਤੇ ਬਾਬਾ ਸੁੰਦਰ ਜੀ ਅਤੇ ਉਨ੍ਹਾਂ ਦੀਆਂ ਪਾਵਨ ਬਾਣੀਆਂ ਬਾਰੇ ਕ੍ਰਮਵਾਰ ਦੋ-ਦੋ ਲੇਖ ਸ਼ਾਮਲ ਹਨ। ਗੱਲ ਕੀ ਸੀਮਾਵਾਂ ਵਿਚ ਰਹਿੰਦਿਆਂ ਇੱਕੋ ਪੁਸਤਕ 'ਚ ਵੱਧ ਤੋਂ ਵੱਧ ਜਾਣਕਾਰੀ ਦੇਣ ਦਾ ਇਹ ਇਕ ਸਾਰਥਕ ਉਪਰਾਲਾ ਕਿਹਾ ਜਾ ਸਕਦਾ ਹੈ। ਪੁਸਤਕ ਦੇ ਸੰਪਾਦਕਾਂ ਦੀ ਕਲਮ ਤੋਂ ਲਿਖੇ ਚਾਰ ਲੇਖ ਵੀ ਇਸ ਵਿਚ ਸ਼ਾਮਲ ਹਨ ਅਤੇ ਇਉਂ ਉਨ੍ਹਾਂ ਦਾ ਇਸ 'ਚ ਦੋ ਪੱਧਰਾਂ 'ਤੇ ਯੋਗਦਾਨ ਮੰਨਿਆ ਜਾ ਸਕਦਾ ਹੈ।

ਪੁਸਤਕ 'ਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਲਿਖੇ ਵਿਚਾਰ ਤੇ ਮਨੋਭਾਵ 'ਦੋ ਸ਼ਬਦ' ਸਿਰਲੇਖ ਅਧੀਨ ਅੰਕਿਤ ਹਨ। 'ਗੁਰਮਤਿ ਪ੍ਰਕਾਸ਼' 'ਚ ਪਹਿਲਾਂ ਪ੍ਰਕਾਸ਼ਤ ਲੇਖਾਂ ਨੂੰ ਸੁਚੱਜੀ ਵਿਉਂਤਬੰਦੀ ਤੇ ਤਰਤੀਬ ਸਹਿਤ ਇਕੱਤ੍ਰਿਤ ਕਰ ਕੇ ਖ਼ੂਬਸੂਰਤ ਪੁਸਤਕ ਦੇ ਰੂਪ 'ਚ ਸੰਭਾਲਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦਾ ਇਕ ਬਹੁਤ ਹੀ ਸਾਰਥਕ ਤੇ ਪ੍ਰਸ਼ੰਸਾਯੋਗ ਉਪਰਾਲਾ ਹੈ।

ਜਿਨ੍ਹਾਂ ਲੇਖਕ ਸਾਹਿਬਾਨ ਦੇ ਲੇਖਾਂ ਨੂੰ ਪੁਸਤਕ 'ਚ ਸ਼ਾਮਲ ਹੋਣ ਦਾ ਸੁਭਾਗ ਹਾਸਲ ਹੋਇਆ ਹੈ ਇਸ ਪੁਸਤਕ ਦੀ ਪ੍ਰਕਾਸ਼ਨਾ ਉਨ੍ਹਾਂ ਦੇ ਮਨ-ਅੰਤਰ ਵਿਚ ਖੁਸ਼ੀ ਤੇ ਤਸੱਲੀ ਦਾ ਇਕ ਵਿਸਮਾਦੀ ਅਹਿਸਾਸ ਉਪਜਾਏਗੀ ਤੇ ਉਨ੍ਹਾਂ ਨੂੰ ਹੋਰ ਵਧੇਰੇ ਉਤਸ਼ਾਹ ਨਾਲ ਕਲਮ ਚਲਾਉਣ ਦੀ ਦਿਸ਼ਾ ਵੱਲ ਤੋਰੇਗੀ, ਇਹ ਸੁਭਾਵਕ ਆਸ-ਉਮੀਦ ਕੀਤੀ ਜਾ ਸਕਦੀ ਹੈ।

ਪੁਸਤਕ : **ਗੁਰਮਤਿ ਸਭਿਆਚਾਰ**
ਸੰਪਾਦਕ : ਪ੍ਰੋ. ਕਿਰਪਾਲ ਸਿੰਘ ਬਡੂੰਗਰ ਪ੍ਰਕਾਸ਼ਕ : ਸਿੰਘ ਬ੍ਰਦਰਜ਼, ਅੰਮ੍ਰਿਤਸਰ।
ਸਫ਼ੇ : ੩੧੮ ਕੀਮਤ ਸਜਿਲਦ : ੨੫੦ ਰੁਪਏ

ਪ੍ਰੋ. ਕਿਰਪਾਲ ਸਿੰਘ ਬਡੂੰਗਰ ਬਹੁਪੱਖੀ ਗੁਣਾਂ ਨਾਲ ਵਰੋਸਾਈ ਹੋਈ ਸ਼ਖ਼ਸੀਅਤ ਦੇ ਮਾਲਕ ਹਨ। ਆਪ ਸਮਕਾਲੀ ਅਖ਼ਬਾਰਾਂ ਅਤੇ ਪੱਤ੍ਰਿਕਾਵਾਂ ਵਿਚ ਸਿਰਫ਼ ਰਸਮੀ ਪ੍ਰਵੇਸ਼ ਕਰਨ ਵਾਲੇ ਸ਼ਖ਼ਸ ਨਹੀਂ। ਆਪ ਸਿੱਖ ਰਾਜਨੀਤੀ 'ਚ ਵਿਚਰਨ ਦਾ ਲਾਭ ਲੈ ਕੇ ਨਹੀਂ ਸਗੋਂ ਆਪਣੇ ਨਿੱਗਰ ਅਧਿਐਨ, ਮੌਲਿਕ ਅਨੁਭਵ ਅਤੇ ਵਿਆਪਕ ਜੀਵਨ-ਤਜਰਬਿਆਂ ਦਾ ਉਪਯੋਗ ਕਰ ਕੇ ਉਭਰਨ ਵਾਲੇ ਸਿੱਖ/ਗੁਰਮਤਿ ਲੇਖਕਾਂ ਦੀ ਸ਼੍ਰੇਣੀ 'ਚ ਆਉਂਦੇ ਹਨ। ਗੁਰਮਤਿ-ਸਿਧਾਂਤਾਂ ਨੂੰ ਸਰਬ-ਸਾਧਾਰਨ ਪਾਠਕਾਂ ਦੀ ਸਮਝ 'ਚ ਲਿਆਉਣ ਹਿਤ ਵਿਆਖਿਆਉਣਾ, ਸਿੱਖ ਇਤਿਹਾਸ ਦੇ ਅਦੁੱਤੀ ਕਾਂਡ/ਚੈਪਟਰ ਉਜਾਗਰ ਕਰਨਾ ਅਤੇ ਤਤਕਾਲੀ ਸਮਾਜਕ, ਸਭਿਆਚਾਰਕ, ਕੌਮੀ, ਅੰਤਰ-ਕੌਮੀ ਅਤੇ ਪੰਥਕ ਸਮੱਸਿਆਵਾਂ ਦਾ ਡੂੰਘਾ ਚਿੰਤਨ ਕਰਨ ਮਗਰੋਂ ਉਨ੍ਹਾਂ ਦੇ ਸਮਾਧਾਨ ਦੀ ਦਿਸ਼ਾ ਵਿਚ ਸਮੂਹਿਕ ਰਾਏ ਬਣਾਉਣ ਹਿਤ ਹਿੱਸਾ ਪਾਉਣਾ ਪ੍ਰੋਫੈਸਰ ਸਾਹਿਬ ਦੀ ਲੇਖਣੀ ਦੇ ਮੂਲ/ਮੁੱਢਲੇ ਸਰੋਕਾਰ ਹਨ। ਇਨ੍ਹਾਂ ਸਰੋਕਾਰਾਂ ਉੱਪਰ ਸੰਨ ੨੦੦੬ 'ਚ 'ਗੁਰਮਤਿ ਵਿਚਾਰ ਤੇ ਸਿੱਖੀ ਜੀਵਨ' ਪ੍ਰਕਾਸ਼ਤ ਕਰਨ ਮਗਰੋਂ 'ਗੁਰਮਤਿ ਸਭਿਆਚਾਰ' ਆਪ ਜੀ ਦੀ ਦੂਸਰੀ ਮਹੱਤਵਪੂਰਨ ਪ੍ਰਕਾਸ਼ਨਾ/ਪੁਸਤਕ ਹੈ।

ਇਹ ਹਥਲੀ ਪੁਸਤਕ 'ਗੁਰਮਤਿ ਸਭਿਆਚਾਰ' ਦੇ ਵਿਸ਼ੇ ਉੱਪਰ ਲਿਖੀ ਗਈ ਇਕ ਮਹੱਤਵਪੂਰਨ ਪੁਸਤਕ ਹੈ। ਸਭਿਆਚਾਰ ਦਾ ਵਿਸ਼ਾ ਅਕਾਦਮਿਕ ਪਾਠ-ਕ੍ਰਮ ਦਾ ਹਿੱਸਾ ਬਣ ਜਾਣ ਕਰਕੇ ਕਾਫ਼ੀ ਹੱਦ ਤਕ ਜਾਂ ਸੰਤੋਖਜਨਕ ਰੂਪ 'ਚ ਚਿੰਤਨ ਅਧੀਨ ਲਿਆਂਦਾ ਜਾ ਸਕਿਆ ਹੈ ਪਰੰਤੂ ਵਿਸ਼ੇਸ਼ ਰੂਪ 'ਚ ਗੁਰਮਤਿ ਸਭਿਆਚਾਰ ਉੱਪਰ ਅਜੇ ਲੋੜ ਅਨੁਸਾਰ ਕਾਰਜ ਕਾਫ਼ੀ ਘੱਟ ਹੋਇਆ ਹੈ। ਸੋ ਹਥਲੀ ਪੁਸਤਕ ਇਕ ਮਹੱਤਵਪੂਰਨ ਲੋੜ ਦੀ ਪੂਰਤੀ ਕਰਨ ਪੱਖੋਂ ਇਕ ਸਾਰਥਕ ਯਤਨ ਮੰਨੀ ਜਾ ਸਕਦੀ ਹੈ।

ਪ੍ਰੋ. ਬਡੂੰਗਰ ਹੋਰਾਂ ਨੇ ਵਿਸ਼ੇ-ਅਨੁਸਾਰੀ ਸੁਚੱਜੀ ਵਰਗ-ਵੰਡ ਕਰਦਿਆਂ ਹਥਲੀ ਪੁਸਤਕ ਨੂੰ ਚਾਰ ਵਰਗਾਂ—ਸੰਕਲਪ ਤੇ ਸੋਮੇ, ਰੂਪ ਤੇ ਸਿਧਾਂਤ, ਅਭਿਆਸੀ ਸਾਧਕ ਅਤੇ ਅਜੋਕੀ ਚੁਣੌਤੀਆਂ ਦੇ ਦਰਪੇਸ਼ 'ਚ ਰੱਖ ਕੇ ਗੁਰਮਤਿ ਸਭਿਆਚਾਰ ਦੇ ਵਿਭਿੰਨ ਤੱਤਾਂ, ਸੋਮਿਆਂ, ਸਿਧਾਂਤਾਂ, ਅਸੂਲਾਂ, ਪਾਵਨ ਧਰਮ ਅਸਥਾਨ ਗੁਰਦੁਆਰਾ, ਅੰਮ੍ਰਿਤ, ਨਾਮ, ਅਨੰਦ ਕਾਰਜ, ਕਾਇਆ, ਅਰਦਾਸ, ਗੁਰਸਿੱਖ ਤੇ ਗੁਰਸਿੱਖੀ ਆਦਿ ਦੇ ਨਾਲ-ਨਾਲ 'ਗੁਰਮਤਿ ਅਤੇ ਕੁਦਰਤ' ਅਤੇ 'ਗੁਰਮਤਿ ਅਤੇ ਪਦਾਰਥਵਾਦ' ਜਿਹੇ ਰਸਿਕ ਪਰ ਦਾਰਸ਼ਨਿਕ ਵਿਸ਼ਿਆਂ ਨੂੰ ਵਿਚਾਰ-ਅਧੀਨ ਲੈ ਕੇ ਇਨ੍ਹਾਂ ਵਿਸ਼ਿਆਂ ਨੂੰ

ਲੋੜ ਅਨੁਸਾਰ ਖੋਲ੍ਹ ਕੇ ਗੁਰਮਤਿ ਦ੍ਰਿਸ਼ਟੀਕੋਣ ਨੂੰ ਭਲੀ ਭਾਂਤ ਸਪੱਸ਼ਟ ਕਰ ਕੇ ਦਿਖਾਇਆ ਹੈ।

'ਗੁਰਮਤਿ ਸਭਿਆਚਾਰ' ਅਤੇ 'ਗੁਰਮਤਿ ਸਭਿਆਚਾਰ ਦਾ ਅਦੁੱਤੀ ਸੋਮਾ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਪ੍ਰੋ. ਸਾਹਿਬ ਦੀ ਗੁਰਮਤਿ ਦੀ ਸਪੱਸ਼ਟ ਸੋਝੀ ਦੀ ਸਾਖ ਤਾਂ ਭਰਦੇ ਹੀ ਹਨ ਇਸ ਦੇ ਨਾਲ-ਨਾਲ ਇਹ ਇਸ ਸਭਿਆਚਾਰ ਪ੍ਰਤੀ ਸੱਚੀ ਆਸਥਾ ਦੇ ਵੀ ਪ੍ਰਤੱਖ ਸਬੂਤ ਹਨ। ਦੂਸਰੇ ਪਾਤਸ਼ਾਹ, ਚੌਥੇ ਪਾਤਸ਼ਾਹ, ਨੌਵੇਂ ਪਾਤਸ਼ਾਹ ਅਤੇ ਚੋਣਵੇਂ ਸਿੱਖ ਸ਼ਹੀਦਾਂ ਨੂੰ ਲੈ ਕਰਕੇ ਵੀ ਸਮੂਹ ਗੁਰੂ ਸਾਹਿਬਾਨ ਅਤੇ ਸਮੂਹ ਸਿੱਖ ਸ਼ਹੀਦਾਂ ਪ੍ਰਤੀ ਆਸਥਾ ਦੇ ਵਿਸਮਾਦੀ ਝਲਕਾਰੇ ਗਾਹੇ-ਬਗਾਹੇ ਪ੍ਰੋ. ਬਡੂੰਗਰ ਹੋਰੀਂ ਦਿੰਦੇ ਹੋਏ ਸਾਂਝੀ ਪੰਥਕ ਵਿਰਾਸਤ ਪ੍ਰਤੀ ਮੋਹ-ਭਾਵ ਦਰਸਾਉਂਦੇ ਹਨ। ਧਰਮ ਤੇ ਰਾਜਨੀਤੀ, ਗ਼ਰੀਬੀ ਤੇ ਬੇਰੁਜ਼ਗਾਰੀ ਅਤੇ ਨਸ਼ੇਖੋਰੀ ਜਿਹੀਆਂ ਸਮਕਾਲ 'ਚ ਦਰਪੇਸ਼ ਚੁਣੌਤੀਆਂ 'ਤੇ ਪ੍ਰੋ. ਸਾਹਿਬ ਦਾ ਚਿੰਤਨ ਠੋਸ ਸਮਾਧਾਨਾਂ ਦੀ ਤਲਾਸ਼ 'ਚ ਹੈ। ਕੇਵਲ ਚਿੰਤਾ ਜਾਂ ਝੋਰੇ ਦੀ ਸਮਕਾਲੀ ਰੁਚੀ ਦੇ ਵਹਾਉ 'ਚ ਨਾ ਵਹਿੰਦਿਆਂ ਆਪ ਨੇ ਕਾਰਨਾਂ ਦੀ ਸਹੀ ਨਿਸ਼ਾਨਦੇਹੀ ਅਤੇ ਸਭ ਤੋਂ ਵੱਧ ਗੁਰਮਤਿ ਸਿਧਾਂਤਾਂ ਅਨੁਕੂਲ ਹੱਲ ਸੁਝਾਉਣ ਦਾ ਢੁੱਕਵਾਂ-ਜਚਵਾਂ ਨਿਰਮਲ ਪੈਂਤੜਾ ਅਪਣਾਇਆ ਹੈ।

ਭਾਵਭਿੰਨੀ ਅਤੇ ਅਤਿ ਸਰਲ ਤੇ ਸਪੱਸ਼ਟ ਬੋਲੀ-ਸ਼ੈਲੀ ਵਿਚ ਲਿਖੀ ਇਸ ਪੁਸਤਕ ਦੇ ਵਿਭਿੰਨ ਲੇਖਾਂ ਦੇ ਦਰਜਨਾਂ ਵਾਕ ਅਟੱਲ ਸਚਾਈਆਂ ਵਜੋਂ ਪ੍ਰਯੋਗ ਕੀਤੇ ਜਾਣ ਦੀ ਸੰਭਾਵਨਾ ਰੱਖਦੇ ਹਨ। ਇਹ ਪੁਸਤਕ ਜਿੱਥੇ ਸਿੱਖ-ਪੰਥ ਦੀ ਸਮਕਾਲੀ ਸਾਹਿਤਕ/ਗੁਰਮਤਿ ਸਾਹਿਤ ਖ਼ਜ਼ਾਨੇ 'ਚ ਇਕ ਮੀਰੀ ਵਾਧਾ ਕਰੇਗੀ ਉਥੇ ਇਸ ਦੀਆਂ ਸਾਧਾਰਨ ਪੰਜਾਬੀ ਪਾਠਕਾਂ ਦੀ ਗੁਰਮਤਿ ਨੂੰ ਜਾਣਨ, ਪਛਾਣਨ ਤੇ ਸਮਝਣ ਦੀ ਜਗਿਆਸਾ ਨੂੰ ਵੀ ਬਹੁਤ ਹੱਦ ਤਕ ਸੰਤੁਸ਼ਟ ਕਰਨ ਦੀਆਂ ਉੱਜਲੀਆਂ ਸੰਭਾਵਨਾਵਾਂ ਹਨ। ਐਸੀ ਨਾਯਾਬ ਪੁਸਤਕ ਦੀ ਪ੍ਰਕਾਸ਼ਨਾ ਲਈ ਸਤਿਕਾਰਤ ਲੇਖਕ ਅਤੇ ਪ੍ਰਕਾਸ਼ਕ ਦੋਨੋਂ ਮੁਬਾਰਕਬਾਦ ਦੇ ਪਾਤਰ ਹਨ।

ਪੁਸਤਕ : **ਸ਼ਹੀਦ ਬਾਬਾ ਜੀਵਨ ਸਿੰਘ : ਜੀਵਨ, ਰਚਨਾ ਤੇ ਵਿਆਖਿਆ**
ਲੇਖਕ : ਗਿਆਨੀ ਨਿਸ਼ਾਨ ਸਿੰਘ ਗੰਡੀਵਿੰਡ
ਸਫ਼ੇ : ੨੧੬ ਕੀਮਤ ਸਜਿਲਦ : ੧੫੦ ਰੁਪਏ

ਗਿਆਨੀ ਨਿਸ਼ਾਨ ਸਿੰਘ ਗੰਡੀਵਿੰਡ ਪੰਥਕ ਭਾਵਨਾ ਨਾਲ ਓਤਪੋਤ ਸਿੱਖ ਲੇਖਕ ਹਨ। ਸਮਕਾਲੀ ਸਿੱਖ-ਪੱਤਰਾਂ, ਪੱਤ੍ਰਿਕਾਵਾਂ ਵਿਚ ਆਪ ਦੀ ਕਲਮ ਤੋਂ ਲਿਖੇ ਪੰਥਕ ਜਜ਼ਬਾਤਾਂ ਭਰੇ ਪ੍ਰੇਰਨਾਦਾਇਕ ਲੇਖ ਅਕਸਰ ਪ੍ਰਕਾਸ਼ਤ ਹੁੰਦੇ ਰਹਿੰਦੇ ਹਨ। ਪਿਛਲੇ

ਕੁਝ ਸਮੇਂ ਤੋਂ ਆਪ ਨੇ ਪੁਸਤਕਾਂ ਦੇ ਰੂਪ ਵਿਚ ਗੁਰਮਤਿ ਸਾਹਿਤ ਦੇ ਖ਼ਜ਼ਾਨੇ 'ਚ ਆਪਣਾ ਹਿੱਸਾ ਪਾਉਣ ਦਾ ਉੱਦਮ ਗੁਰੂ-ਆਸਰੇ ਅਰੰਭਿਆ ਹੈ ਜਿਸ ਦੇ ਸਿੱਟੇ ਵਜੋਂ ਆਪ ਦੀ ਕਲਮ ਤੋਂ ਲਿਖੀ ਪੰਜਵੀਂ ਪੁਸਤਕ 'ਸ਼ਹੀਦ ਬਾਬਾ ਜੀਵਨ ਸਿੰਘ : ਜੀਵਨ, ਰਚਨਾ ਤੇ ਵਿਆਖਿਆ' ਸਿੱਖ ਸੰਗਤਾਂ ਅਤੇ ਪੰਜਾਬੀ ਪਾਠਕਾਂ ਦੇ ਹੱਥਾਂ 'ਚ ਹੈ।

ਪੁਸਤਕ 'ਸ਼ਹੀਦ ਬਾਬਾ ਜੀਵਨ ਸਿੰਘ : ਜੀਵਨ, ਰਚਨਾ ਤੇ ਵਿਆਖਿਆ' ਗਲਪ-ਵਾਰਤਕ ਨਾਲ ਸੰਬੰਧਿਤ ਪੁਸਤਕ ਨਹੀਂ। ਇਹ ਸ਼ੁੱਧ ਵਾਰਤਕ ਦੇ ਵਰਗ ਨਾਲ ਸੰਬੰਧਿਤ ਪੁਸਤਕ ਹੈ। ਇਹ ਸਾਹਿਬੇ-ਕਮਾਲ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਆਰੇ ਸਿੱਖ ਭਾਈ ਜੈਤਾ ਜੀ ਦੇ ਜੀਵਨ ਨਾਲ ਸੰਬੰਧਿਤ ਪੁਸਤਕ ਹੋਣ ਕਰਕੇ 'ਜੀਵਨੀ' ਵਿਧਾ ਅਧੀਨ ਰੱਖੀ ਜਾ ਸਕਦੀ ਹੈ। ਦੂਜੇ ਪਾਸੇ ਇਸ ਪੁਸਤਕ ਵਿਚ ਇਤਿਹਾਸਕ ਖੋਜ ਨੂੰ ਸੁਚੇਤ ਜਾਂ ਅਚੇਤ ਤੌਰ 'ਤੇ ਕਾਫ਼ੀ ਵਧੇਰੇ ਪ੍ਰਮੁੱਖਤਾ ਦਿੱਤੀ ਗਈ ਹੈ। ਦਰਜ਼ਨਾਂ ਇਤਿਹਾਸ-ਪੁਸਤਕਾਂ ਦੇ ਅਧਿਐਨ, ਵਿਸ਼ਲੇਸ਼ਣ ਤੇ ਹਵਾਲਿਆਂ/ ਉਦਾਹਰਣਾਂ ਨਾਲ ਸੁਸੱਜਿਤ ਇਹ ਪੁਸਤਕ ਆਪਣੇ ਨਾਇਕ ਦੇ ਜੀਵਨ-ਬਿਰਤਾਂਤ ਦੇ ਨਾਲ-ਨਾਲ ਬਾਬਾ ਜੀਵਨ ਸਿੰਘ ਜੀ ਦੇ ਸਮੇਂ ਦੇ ਸਿੱਖ ਇਤਿਹਾਸ ਦਾ ਵੀ ਇਕ ਉੱਜਲਾ ਸ਼ੀਸ਼ਾ ਅਖਵਾ ਸਕਦੀ ਹੈ।

ਬਾਬਾ ਜੀ ਸਬੰਧੀ ਕਰਤਾ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਗੁਰ-ਇਤਿਹਾਸ ਦੇ ਕੁਝ ਪ੍ਰਾਸੰਗਿਕ ਵਿਵਰਣ ਵੀ ਪ੍ਰਸਤੁਤ ਕੀਤੇ ਹਨ। ਇਹ ਪੁਸਤਕ ਬਾਬਾ ਜੀ ਦਾ ਨਿੱਜੀ ਜੀਵਨ ਨਹੀਂ ਸਗੋਂ ਪੰਥਕ ਜੀਵਨ ਹੀ ਬਿਆਨਦੀ ਹੈ। ਦਰਅਸਲ ਬਾਬਾ ਜੀ ਦਾ ਸਮੁੱਚਾ ਜੀਵਨ ਹੈ ਹੀ ਗੁਰੂ-ਲੇਖੇ ਸੀ।

ਲੇਖਕ ਨੇ ਤਿੰਨ ਭਾਗਾਂ 'ਚ ਸੁਚੱਜੀ ਤਰ੍ਹਾਂ ਵੰਡ ਕੇ ਪਹਿਲੇ ਭਾਗ ਦੇ ੩੦, ਦੂਜੇ ਦੇ ੯ ਅਤੇ ਤੀਸਰੇ ਦੇ ੪ ਨਿਬੰਧ ਦ੍ਰਿਸ਼ਟੀਗੋਚਰ ਕੀਤੇ ਹਨ। ਇਹ ਸਾਰੇ ਦੇ ਸਾਰੇ ਹੀ ਪੂਰੀ ਤਰ੍ਹਾਂ ਲੋੜੀਂਦੇ ਤੇ ਅਰਥ-ਭਰਪੂਰ ਹਨ। ਸੱਚੀ ਸ਼ਰਧਾ ਭਾਵਨਾ ਨਾਲ ਲਿਖੀ ਗਈ ਇਹ ਪੁਸਤਕ ਜਿੱਥੇ ਸਿੱਖ ਪਾਠਕਾਂ ਦੇ ਭਾਵਾਂ ਤੇ ਜਜ਼ਬਾਤਾਂ ਨੂੰ ਸੰਤੁਸ਼ਟ ਕਰਨ ਵਾਲੀ ਹੈ, ਉਥੇ ਸਿੱਖ ਇਤਿਹਾਸ ਨੂੰ ਜਾਣਨ, ਸਮਝਣ ਦੀ ਇੱਛਾ ਰੱਖਣ ਵਾਲੇ ਸਮੂਹ ਪੰਜਾਬੀ ਪਾਠਕਾਂ ਵਾਸਤੇ ਵੀ ਇਹ ਬੇਹੱਦ ਲਾਹੇਵੰਦ ਸਿੱਧ ਹੋ ਸਕਦੀ ਹੈ। ਖ਼ੂਬਸੂਰਤ ਟਾਈਟਲ ਅਤੇ ਢੁੱਕਵੀਆਂ ਰੰਗੀਨ ਤਸਵੀਰਾਂ ਨਾਲ ਸਜੀ-ਫੱਬੀ ਇਹ ਪੁਸਤਕ ਸਮੂਹ ਸਿੱਖ ਪੰਥ ਲਈ ਇਕ ਸਾਂਭਣਯੋਗ ਸੌਗਾਤ ਅਤੇ ਮਿਆਰੀ ਜਨਤਕ ਪੁਸਤਕਾਲਿਆਂ ਤੇ ਨਿੱਜੀ ਪੁਸਤਕਾਲਿਆਂ 'ਚ ਸ਼ਾਮਲ ਕਰਨ ਯੋਗ ਵੱਥ ਹੈ।

ਰੀਵਿਊਕਾਰ

**ਸੁਰਿੰਦਰ ਸਿੰਘ ਨਿਮਾਣਾ**

ਸਹਾਇਕ ਸੰਪਾਦਕ ■




# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵੱਡਮੁੱਲੀ ਵਿਚਾਰਧਾਰਾ ਨੂੰ ਅਮਲੀ ਰੂਪ 'ਚ ਅਪਨਾਉਣਾ ਸਮੇਂ ਦੀ ਮੁੱਖ ਲੋੜ-ਸਿੰਘ ਸਾਹਿਬ

ਅੰਮ੍ਰਿਤਸਰ ੨੯ ਅਕਤੂਬਰ:- ਸਿੱਖੀ ਨੂੰ ਢਾਹ ਲਾਉਣ ਲਈ ਪੰਥ ਦੋਖੀ ਸ਼ਕਤੀਆਂ, ਦੰਭੀਆਂ, ਪਾਖੰਡੀਆਂ ਤੇ ਅਖੌਤੀ ਕਲਮਕਾਰਾਂ ਵੱਲੋਂ ਪੈਰ-ਪੈਰ 'ਤੇ ਨਵੇਂ ਢੰਗ-ਤਰੀਕੇ ਆਪਣਾਏ ਜਾ ਰਹੇ ਹਨ। ਸਿੱਖ ਇਤਿਹਾਸ, ਸਿੱਖ ਵਿਚਾਰਧਾਰਾ ਅਤੇ ਸਿੱਖੀ ਪ੍ਰੰਪਰਾਵਾਂ ਨੂੰ ਕੇਵਲ ਤੋੜਿਆ-ਮਰੋੜਿਆ ਹੀ ਨਹੀਂ ਜਾ ਰਿਹਾ ਸਗੋਂ 'ਧੁਰ ਕੀ ਬਾਣੀ' ਦੀ ਮਨਮਰਜ਼ੀ ਦੀ ਵਿਆਖਿਆ ਕਰਕੇ ਗੁਰਮਤਿ ਦੇ ਮੂਲ ਉਦੇਸ਼ ਤੇ ਸਿੱਖ ਰਹਿਤ ਮਰਯਾਦਾ ਸਬੰਧੀ ਨਵੇਂ ਬਖੇੜੇ ਖੜ੍ਹੇ ਕੀਤੇ ਜਾ ਰਹੇ ਹਨ। ਇਹ ਵਿਚਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਬੰਦੀ ਛੋੜ ਦਿਵਸ ਦੇ ਮੁਬਾਰਕ ਮੌਕੇ ਪ੍ਰਚੱਲਤ ਪ੍ਰੰਪਰਾ ਅਨੁਸਾਰ ਦਰਸ਼ਨੀ ਡਿਉੜੀ ਤੋਂ ਸਿੱਖ ਕੌਮ ਦੇ ਨਾਮ ਆਪਣੇ ਸੰਦੇਸ਼ 'ਚ ਪ੍ਰਗਟ ਕੀਤੇ। ਉਨ੍ਹਾਂ ਕਿਹਾ ਕਿ ਅਜਿਹੀਆਂ ਗੰਭੀਰ ਸਮੱਸਿਆਵਾਂ ਨੂੰ ਸੁਲਝਾਉਣ ਲਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵੱਡਮੁੱਲੀ ਵਿਚਾਰਧਾਰਾ ਨੂੰ ਅਮਲੀ ਰੂਪ 'ਚ ਅਪਨਾਉਣਾ ਪਏਗਾ। ਸਮਾਜ ਵਿਚ ਬਹੁਤ ਸਾਰੀਆਂ ਕੁਰੀਤੀਆਂ ਘੁਸਪੈਠ ਕਰ ਗਈਆਂ ਹਨ ਜਿਸ ਕਾਰਨ ਸਿੱਖੀ 'ਤੇ ਹਮਲੇ ਕਰਨ ਵਾਲੀਆਂ ਪੰਥ-ਦੋਖੀ ਸ਼ਕਤੀਆਂ ਦੇ ਹੌਂਸਲੇ ਵਧ ਰਹੇ ਹਨ। ਉਨ੍ਹਾਂ ਕਿਹਾ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿਧਾਂਤਾਂ-ਆਦਰਸ਼ਾਂ ਨੂੰ ਸਦਾ ਦਿਲ 'ਚ ਵਸਾਈ ਰੱਖਣ ਦੀ ਲੋੜ ਹੈ ਤਾਂ ਜੋ ਰੋਸ਼ਨੀਆਂ ਨਾਲ ਸਜੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਸਾਡੇ ਦਿਲਾਂ ਦੇ ਹਨੇਰਿਆਂ ਨੰ ਦੂਰ ਕਰਕੇ ਰੁਸ਼ਨਾਉਣ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਖਾਲਸਾ ਪੰਥ ਦਾ ਲਾਸਾਨੀ ਇਤਿਹਾਸ ਹੈ ਕਿ ਉਸ ਨੇ ਹਰ ਸ਼ਰਨ ਆਏ ਨੂੰ ਹਮੇਸ਼ਾਂ ਕੰਠ ਲਾਇਆ ਹੈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ੫੨ ਰਾਜਿਆਂ ਦੀ ਰਿਹਾਈ ਸਿੱਖ ਧਰਮ ਦੀ ਵਿਲੱਖਣਤਾ, ਵਿਸ਼ਾਲਤਾ ਤੇ ਸਰਬ-ਸਾਂਝੀਵਾਲਤਾ ਦੀ ਪ੍ਰਤੱਖ ਮਿਸਾਲ ਹੈ ਅਤੇ ਅੱਜ ਵੀ ਖਾਲਸਾ ਗੁਰੂ ਸਾਹਿਬ ਵੱਲੋਂ ਦਰਸਾਏ ਗੁਰਮਤਿ ਗਾਡੀ ਰਾਹ 'ਤੇ ਚੱਲਦਾ ਹੋਇਆ ਸੁਹਿਰਦਤਾ ਨਾਲ ਮਨੁੱਖਤਾ ਦੀ ਸੇਵਾ ਨਿਭਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਸਮਾਜਿਕ ਕੁਰੀਤੀਆਂ ਵਿਰੁੱਧ ਜੂਝਣ ਤੇ ਆਪਣੇ ਵਿਰਸੇ ਨਾਲ ਜੁੜਨ ਲਈ ਗੁਰੂ ਵੱਲੋਂ ਦਰਸਾਈ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ, ਗੁਰਮਤਿ ਜੀਵਨ-ਜਾਚ ਨੂੰ ਜੀਵਨ ਦਾ ਅਧਾਰ ਬਣਾਉਂਦਿਆਂ,

ਬੱਚਿਆਂ ਨੂੰ ਦੁਨਿਆਵੀ ਸਿੱਖਿਆ ਦੇ ਨਾਲ ਗੁਰਮਤਿ ਦੀ ਸਿੱਖਿਆ ਦੇ ਕੇ ਉਨ੍ਹਾਂ ਨੂੰ ਆਪਣੇ ਵਿਰਸੇ 'ਤੇ ਮਾਣ ਕਰਨ ਲਈ ਪ੍ਰਪੱਕ ਕਰਨਾ ਚਾਹੀਦਾ ਹੈ। ਉਨ੍ਹਾਂ ਬਾਣੀ ਤੇ ਬਾਣੇ ਦੇ ਧਾਰਨੀ ਬਣਨ, ਸਿਰ ਦੇ ਕੇ ਪ੍ਰਾਪਤ ਕੀਤੀਆਂ ਸਰਦਾਰੀਆਂ ਨੂੰ ਸੰਭਾਲਣ ਅਤੇ ਖੰਡੇ ਬਾਟੇ ਦੀ ਪਾਹੁਲ ਛਕ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਕੀਤੀ।

## ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਵਾਲੀ ਕੰਪਨੀ 'ਤੇ ਕੇਂਦਰ ਸਰਕਾਰ ਪਾਬੰਦੀ ਲਗਾਵੇ-ਜਥੇ:ਅਵਤਾਰ ਸਿੰਘ

ਅੰਮ੍ਰਿਤਸਰ ੨੯ ਅਕਤੂਬਰ:- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਮਹਾਂਰਾਸ਼ਟਰ ਦੇ ਸ਼ਹਿਰ ਸ਼ਿਵਾਕਾਸ਼ੀ 'ਚ 'ਰਥਨਾ ਫਾਇਰ ਵਰਕਸ' ਨਾਮ ਦੀ ਇਕ ਕੰਪਨੀ ਵੱਲੋਂ ਆਤਿਸ਼ਬਾਜ਼ੀ ਦੀ ਪੈਕਿੰਗ ਦੇ ਲੇਬਲ 'ਪੁਰ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੇ ਨਾਲ ਇਕ ਨੌਜਵਾਨ ਔਰਤ ਦੀ ਤਸਵੀਰ ਛਾਪ ਕੇ ਅਤੇ ਇਸ ਦੇ ਥੱਲੇ 'ਚਾਲ ਬਾਜ਼' ਸ਼ਬਦ ਲਿਖਣ ਦਾ ਸਖਤ ਨੋਟਿਸ ਲੈਂਦਿਆਂ ਇਸ ਨੂੰ ਸਿੱਖ ਜਗਤ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦੀ ਸਾਜ਼ਿਸ਼ ਕਰਾਰ ਦਿੱਤਾ ਹੈ ਅਤੇ ਭਾਰਤ ਦੇ ਗ੍ਰਹਿ ਮੰਤਰੀ ਨੂੰ ਪੱਤਰ ਲਿਖ ਕੇ ਇਸ ਕੰਪਨੀ 'ਪੁਰ ਮੁਕੰਮਲ ਪਾਬੰਦੀ ਅਤੇ ਮਾਰਕੀਟ 'ਚੋਂ ਇਸ ਦਾ ਸਟਾਕ ਤੁਰੰਤ ਜ਼ਬਤ ਕੀਤੇ ਜਾਣ ਦੀ ਮੰਗ ਕੀਤੀ ਹੈ।

ਗ੍ਰਹਿ ਮੰਤਰੀ ਨੂੰ ਲਿਖੇ ਪੱਤਰ ਦਾ ਵੇਰਵਾ ਦਿੰਦਿਆਂ ਉਨ੍ਹਾਂ ਇਥੋਂ ਜਾਰੀ ਇਕ ਪ੍ਰੈਸ ਰਲੀਜ਼ 'ਚ ਕਿਹਾ ਕਿ ਹਰਿਆਣਾ ਰਾਜ ਦੇ ਵੱਖ-ਵੱਖ ਸ਼ਹਿਰਾਂ 'ਚ ਉਪਰੋਕਤ ਕੰਪਨੀ ਦੀ ਆਤਿਸ਼ਬਾਜ਼ੀ ਵਿਕ ਰਹੀ ਹੈ ਅਤੇ ਕੰਪਨੀ ਵੱਲੋਂ ਸਿੱਖ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦੀ ਇਸ ਕਾਰਵਾਈ ਨਾਲ ਸੰਗਤਾਂ 'ਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਿੱਖ ਜਗਤ ਦਾ ਜਾਨ ਤੋਂ ਵੀ ਪਿਆਰਾ ਪਾਵਨ ਪਵਿੱਤਰ ਅਸਥਾਨ ਹੈ ਅਤੇ ਇਸ ਦੀ ਸ਼ਾਨ ਦੇ ਖਿਲਾਫ਼ ਕਿਸੇ ਵੀ ਪ੍ਰਕਾਰ ਦੀ ਕੋਈ ਹਰਕਤ ਸਿੱਖ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੇ।

## ਸਿੱਖ ਰੈਫਰੈਂਸ ਲਾਇਬ੍ਰੇਰੀ ਡਿਜੀਟਾਈਜ਼ ਹੋਵੇਗੀ-ਅਵਤਾਰ ਸਿੰਘ

ਅੰਮ੍ਰਿਤਸਰ-੫ ਨਵੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੪੬੯ ਤੋਂ ੧੯੦੦ ਈ: ਤੀਕ ਦਾ ਪ੍ਰਮਾਣਿਕ ਸਿੱਖ ਇਤਿਹਾਸ ਤਿਆਰ ਕਰਨ, ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ 'ਚ ਮੌਜੂਦ ਪੁਸਤਕਾਂ 'ਤੇ ਦੁਰਲੱਭ ਖਰੜਿਆਂ ਆਦਿ ਦੀ ਆਧੁਨਿਕ ਤਰੀਕਿਆਂ ਨਾਲ ਸੰਭਾਲ ਕੀਤੀ ਜਾ ਰਹੀ ਹੈ। ਇਹ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਇਕ ਪ੍ਰੈਸ ਰਲੀਜ਼ 'ਚ ਦਿੱਤੀ। ਉਨ੍ਹਾਂ ਕਿਹਾ ਕਿ ਸਭ ਤੋਂ ਪਹਿਲਾਂ ੧੯੮੪ ਦੇ ਘੱਲੂਘਾਰੇ

ਦੌਰਾਨ ਇਸ ਲਾਇਬ੍ਰੇਰੀ 'ਚੋਂ ਜੋ ਦੁਰਲੱਭ ਹੱਥ-ਲਿਖਤ ਪੁਸਤਕਾਂ ਤੇ ਖਰੜੇ ਭਾਰਤੀ ਫੌਜ ਲੈ ਗਈ ਸੀ, ਦੀ ਸੂਚੀ ਭਾਰਤ ਸਰਕਾਰ ਨੂੰ ਭੇਜੀ ਜਾ ਚੁਕੀ ਹੈ, ਨੂੰ ਪ੍ਰਾਪਤ ਕਰਨ ਦੇ ਯਤਨਾਂ ਦੇ ਨਾਲ-ਨਾਲ ੧੪੬੯ ਤੋਂ ੧੯੦੦ ਤੀਕ ਪ੍ਰਮਾਣਿਕ ਸਿੱਖ ਇਤਿਹਾਸ ਅੰਗਰੇਜ਼ੀ, ਪੰਜਾਬੀ ਤੇ ਹਿੰਦੀ 'ਚ ਪ੍ਰਕਾਸ਼ਤ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਸ. ਮਨਮੋਹਨ ਸਿੰਘ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀਤਾ ਅੰਗਰੇਜ਼ੀ ਤੇ ਪੰਜਾਬੀ ਅਨੁਵਾਦ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੮ ਜਿਲਦਾਂ 'ਚ ਪ੍ਰਕਾਸ਼ਤ ਕੀਤਾ ਗਿਆ ਹੈ, ਵਿਚ ਲੋੜੀਂਦੀਆਂ ਸੋਧਾਂ ਜਿਵੇਂ ਕਿ ਗੁਰਬਾਣੀ ਨੂੰ ਅੰਗਰੇਜ਼ੀ 'ਚ ਲਿਪੀਅੰਤਰ ਅਤੇ ਸਿਧਾਂਤਕ ਪੱਖ ਨੂੰ ਉਜਾਗਰ ਕਰਨਾ ਆਦਿ ਦਾ ਕੰਮ ਮੁਕੰਮਲ ਕੀਤਾ ਜਾਵੇਗਾ ਜੋ ੧੪ ਜਿਲਦਾਂ 'ਚ ਇਕ ਸਾਲ ਦੇ ਅਰਸੇ 'ਚ ਪੂਰਾ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਲਾਇਬ੍ਰੇਰੀ 'ਚ ਮੌਜੂਦ ਪੁਰਾਤਨ ਹੱਥ-ਲਿਖਤ ਸਾਹਿਤ ਤੇ ਖਰੜਿਆਂ ਦੀ ਸਾਂਭ-ਸੰਭਾਲ ਲਈ ਉਨ੍ਹਾਂ ਨੂੰ ਡਿਜੀਟਾਈਜ਼ ਕੀਤਾ ਜਾਵੇਗਾ ਅਤੇ ਦੇਸ਼-ਵਿਦੇਸ਼ ਦੀਆਂ ਲਾਇਬ੍ਰੇਰੀਆਂ 'ਚ ਮੌਜੂਦ ਸਿੱਖ ਇਤਿਹਾਸ ਸਬੰਧੀ ਸਾਹਿਤ ਨੂੰ ਇਸ ਲਾਇਬ੍ਰੇਰੀ ਲਈ ਉਪਲੱਬਧ ਕਰਨ ਦੇ ਯਤਨ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਇਨ੍ਹਾਂ ਸਾਰੇ ਕਾਰਜਾਂ ਲਈ ਵਿਸ਼ਵ ਦੇ ਸਾਰੇ ਉਨ੍ਹਾਂ ਵਿਦਵਾਨਾਂ ਦੀ ਲੋੜੀਂਦੀ ਸਹਾਇਤਾ ਲਈ ਜਾਵੇਗੀ ਜੋ ਇਸ ਮਹਾਨ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਿੱਖ ਧਰਮ ਨੂੰ ਸਮਰਪਿਤ ਹੋ ਕੇ ਕੰਮ ਕਰਨ ਲਈ ਤਿਆਰ ਹੋਣਗੇ।

## ਗੁਰਤਾਗੱਦੀ ਸ਼ਤਾਬਦੀ ਮੌਕੇ ਗੁਰੂ ਗੋਬਿੰਦ ਸਿੰਘ ਖੇਡ-ਮੇਲਾ

ਹਜ਼ੂਰ ਸਾਹਿਬ ਨਾਂਦੇੜ, ੧ ਨਵੰਬਰ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੀਜੀ ਗੁਰਗੱਦੀ ਸ਼ਤਾਬਦੀ ਨੂੰ ਸਮਰਪਿਤ ਕਰਵਾਏ ਗਏ ਇਸ ਨਿਰਾਲੇ ਖੇਡ-ਮੇਲੇ ਵਿਚ ਖਿਡਾਰੀਆਂ ਅਤੇ ਨਿਹੰਗ ਸਿੰਘਾਂ ਵੱਲੋਂ ਵਿਖਾਏ ਗਏ ਜਾਨ ਹੂਲਵੇਂ ਕਰਤੱਵ ਦੇਰ ਤਕ ਦਰਸ਼ਕਾਂ ਦੇ ਚੇਤਿਆਂ ਵਿਚ ਵੱਸੇ ਰਹਿਣਗੇ। ਕੇਂਦਰੀ ਖੇਡ ਮੰਤਰੀ ਸ੍ਰ. ਮਨੋਹਰ ਸਿੰਘ ਨੇ ਖੇਡ ਮੇਲੇ ਦੇ ਸਮਾਪਤੀ ਸਮਾਗਮ ਮੌਕੇ ਜੇਤੂ ਖਿਡਾਰੀਆਂ ਨੂੰ ਇਨਾਮ ਤਕਸੀਮ ਕਰਨ ਤੋਂ ਬਾਅਦ ਬੋਲਦਿਆਂ ਕਿਹਾ ਕਿ ਸਿੱਖ ਸਭਿਆਚਾਰ ਵਿਚ ਖੇਡਾਂ ਦੀ ਇੱਕ ਖਾਸ ਥਾਂ ਹੈ, ਇਸ ਲਈ ਹੀ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ ਦੀ ਖੇਡਾਂ ਵਿਚ ਵਿਸ਼ੇਸ਼ ਦਿਲਚਸਪੀ ਰਹੀ ਹੈ। ਉਨ੍ਹਾਂ ਨੇ ਖੇਡਾਂ ਦੇ ਖੇਤਰ ਵਿਚ ਪੰਜਾਬੀਆਂ ਵੱਲੋਂ ਕੀਤੀਆਂ ਗਈਆਂ ਵਿਸ਼ੇਸ਼ ਪ੍ਰਾਪਤੀਆਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਇਨ੍ਹਾਂ ਪ੍ਰਾਪਤੀਆਂ ਨਾਲ ਭਾਰਤ ਦਾ ਨਾਂ ਵੀ ਦੁਨੀਆਂ ਵਿਚ ਲਿਆ ਜਾਣ ਲੱਗ ਪਿਆ ਹੈ। ਉਨ੍ਹਾਂ ਕਿਹਾ ਕਿ ਸਿੱਖ ਗੁਰੂ ਸਾਹਿਬਾਨ ਨੇ ਮਨੁੱਖ ਨੂੰ ਆਤਮਿਕ ਤੌਰ 'ਤੇ ਬਲਵਾਨ ਹੋਣ ਦੇ ਨਾਲ-ਨਾਲ ਸਰੀਰਕ ਤੌਰ 'ਤੇ ਵੀ ਰਿਸ਼ਟ-ਪੁਸ਼ਟ ਅਤੇ ਤਕੜੇ ਹੋਣ ਦੀ ਤਾਕੀਦ ਕੀਤੀ ਹੈ। ਮਹਾਂਰਾਸ਼ਟਰ ਸਰਕਾਰ ਦੇ ਸਨਅਤ

ਅਤੇ ਸੈਰ-ਸਪਾਟਾ ਮੰਤਰੀ ਸ੍ਰੀ ਅਸ਼ੋਕ ਰਾਓ ਚੌਹਾਨ ਨੇ ਦੂਜੇ ਦਿਨ ਦੇ ਖੇਡ ਮੁਕਾਬਲਿਆਂ ਦਾ ਉਦਘਾਟਨ ਕਰਦਿਆਂ ਨਾਂਦੇੜ ਵਿਖੇ ਕਰਵਾਏ ਗਏ ਇਸ ਵਿਲੱਖਣ ਖੇਡ-ਮੇਲੇ ਉੱਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਨਾਂਦੇੜ ਦੀ ਧਰਤੀ ਨੂੰ ਭਾਗ ਲਾਉਣ ਲਈ ਮਹਾਂਰਾਸ਼ਟਰ ਦੇ ਲੋਕ ਆਪਣੇ ਆਪ ਨੂੰ ਵਡਭਾਗੇ ਸਮਝਦੇ ਹਨ। ਖੇਡ-ਮੇਲੇ ਦੇ ਦੂਜੇ ਅਤੇ ਅੰਤਮ ਦਿਨ ਲਹਿੰਦੇ ਤੇ ਚੜ੍ਹਦੇ ਪੰਜਾਬ ਦੀਆਂ ਟੀਮਾਂ ਵਿਚ ਹੋਏ ਕਬੱਡੀ ਮੈਚ ਤੋਂ ਬਿਨਾਂ ਨਿਹੰਗ ਸਿੰਘਾਂ ਵੱਲੋਂ ਖੇਡਿਆ ਗਿਆ ਗਤਕਾ ਵੀ ਸਭ ਦੀ ਖਿੱਚ ਦਾ ਸਬੱਬ ਬਣਿਆ। ਤਕਰੀਬਨ ਇੱਕ ਸੌ ਨਿਹੰਗਾਂ ਦੀ ਟੁਕੜੀ ਵੱਲੋਂ ਖੇਡੇ ਗਏ ਗਤਕੇ ਦੌਰਾਨ ਲੱਗੀਆਂ ਨਗਾਰਿਆਂ ਦੀਆਂ ਚੋਟਾਂ, ਵੱਜ ਰਹੇ ਨਰਸਿੰਘੇ, ਕੜਕਦੀ ਧੁੱਪ ਵਿਚ ਬਿਜਲੀ ਵਾਂਗੂ ਲਿਸ਼ਕਦੀਆਂ ਤੇਗਾਂ. ਖੜਕਦੇ ਖੰਡੇ ਕਿਸੇ ਸੱਚੀ-ਮੁੱਚੀ ਹੋ ਰਹੇ ਘਮਸਾਨ ਦੇ ਯੁੱਧ ਦਾ ਨਜ਼ਾਰਾ ਪੇਸ਼ ਕਰ ਰਹੇ ਸਨ। ਢੋਲ ਦੀ ਤਾਲ ਉੱਤੇ ਵਣਜਾਰਣ ਕੁੜੀਆਂ ਵੱਲੋਂ ਨੱਚੇ ਗਏ ਵਣਜਾਰਾ ਬਰਾਦਰੀ ਦੇ ਲੋਕ-ਨਾਚ ਨੇ ਵੀ ਖ਼ੂਬ ਰੰਗ ਬੰਨ੍ਹਿਆ। ਘੋੜਸਵਾਰੀ ਦੇ ਮੁਕਾਬਲਿਆਂ ਦੌਰਾਨ ਨਵੀਂ ਵਿਆਂਦੜ ਵਾਂਗ ਸਜਾਏ ਘੋੜਿਆਂ ਨੇ ਜਦੋਂ ਹਵਾ ਨੂੰ ਗੰਢਾਂ ਦਿੱਤੀਆਂ ਤਾਂ ਦਰਸ਼ਕਾਂ ਨੇ ਤਾੜੀਆਂ ਦਾ ਮੀਂਹ ਵਰ੍ਹਾ ਦਿੱਤਾ। ਖੇਡਾਂ ਦੇ ਖੇਤਰ ਵਿਚ ਸਿੱਖਾਂ ਦਾ ਨਾਮ ਕੌਮਾਂਤਰੀ ਪੱਧਰ ਉੱਤੇ ਚਮਕਾਉਣ ਲਈ ਅੱਜ ਸੰਸਾਰ ਪ੍ਰਸਿੱਧ ਹਾਕੀ ਖਿਡਾਰੀ ਸ. ਅਜੀਤਪਾਲ ਸਿੰਘ ਤੇ ਪੰਜਾਬ ਦੇ ਖੇਡ ਡਾਇਰੈਕਟਰ ਸ. ਪਰਗਟ ਸਿੰਘ ਅਤੇ ਪਹਿਲਵਾਨ ਸ. ਕਰਤਾਰ ਸਿੰਘ ਦਾ ੫੧੦੦੦ ਰੁਪਏ ਦੀ ਨਕਦ ਰਾਸ਼ੀ, ਸ੍ਰੀ ਸਾਹਿਬ ਅਤੇ ਦੁਸ਼ਾਲਾ ਦੇ ਕੇ ਸਨਮਾਨ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਨੇ ਇਸ ਖੇਡ-ਮੇਲੇ ਨੂੰ ਸਫ਼ਲ ਬਣਾਉਣ ਵਿਚ ਯੋਗਦਾਨ ਪਾਉਣ ਵਾਲੀ ਹਰ ਸੰਸਥਾ ਅਤੇ ਵਿਅਕਤੀ ਦਾ ਧੰਨਵਾਦ ਕੀਤਾ। ਉਨ੍ਹਾਂ ਇਸ ਸਬੰਧ ਵਿਚ ਸੰਧੂ ਗਰੁੱਪ ਆਫ ਕੰਪਨੀਜ਼ ਦੇ ਮੈਨੇਜਿੰਗ ਡਾਇਰੈਕਟਰ ਕੰਵਰਜੀਤ ਸਿੰਘ ਹੋਰਾਂ ਦਾ ਇਸ ਖੇਡ ਮੇਲੇ ਨੂੰ ਸਪਾਂਸਰ ਕਰਨ ਲਈ ਵਿਸ਼ੇਸ਼ ਧੰਨਵਾਦ ਕੀਤਾ। ਖੇਡ-ਮੇਲੇ ਦੇ ਆਖਰੀ ਦਿਨ ਸਾਬਕਾ ਕੇਂਦਰੀ ਮੰਤਰੀ ਸ. ਸੁਖਦੇਵ ਸਿੰਘ ਢੀਂਡਸਾ, ਗੁਰਗੱਦੀ ਸ਼ਤਾਬਦੀ ਕਮੇਟੀ ਦੇ ਚੇਅਰਮੈਨ ਡਾ. ਪੀ. ਐਸ. ਪਸਰੀਚਾ, ਪੰਜਾਬ ਦੇ ਲੋਕ ਨਿਰਮਾਣ ਮੰਤਰੀ ਸ. ਪਰਮਿੰਦਰ ਸਿੰਘ ਢੀਂਡਸਾ, ਸਾਬਕਾ ਮੰਤਰੀ ਸ. ਸਿਕੰਦਰ ਸਿੰਘ ਮਲੂਕਾ, ਪੰਜਾਬ ਰਾਜ ਸਹਿਕਾਰੀ ਬੈਂਕ ਦੇ ਚੇਅਰਮੈਨ ਸ. ਸੁਖਦਰਸ਼ਨ ਸਿੰਘ ਮਰਾੜ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਜੂਕੇਸ਼ਨ ਡਾਇਰੈਕਟਰ ਡਾ. ਗੁਰਮੋਹਨ ਸਿੰਘ ਨੇ ਵੀ ਖੇਡਾਂ ਦਾ ਅਨੰਦ ਮਾਣਿਆ। ਸਮਾਗਮ ਦਾ ਮੰਚ ਸੰਚਾਲਨ ਡਾ. ਧਰਮਿੰਦਰ ਸਿੰਘ ਨੇ ਕੀਤਾ। ਸ. ਦਵਿੰਦਰ ਸਿੰਘ ਤੇ ਸ. ਦਰਸ਼ਨ ਸਿੰਘ ਬੜੀ ਨੇ ਮੈਚਾਂ ਦੀ ਨਾਲੋ-ਨਾਲ ਕੁਮੈਂਟਰੀ ਕਰ ਕੇ ਖੇਡ ਮੇਲੇ ਨੂੰ ਹੋਰ ਵੀ ਰੋਚਕ ਬਣਾ ਦਿੱਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਵੱਲੋਂ 'ਗੁਰੂ ਮਾਨੀਓ ਗ੍ਰੰਥ ਚੇਤਨਾ ਮਾਰਚ' ਅਧੀਨ ਜ਼ਿਲ੍ਹਾ ਯਮੁਨਾਨਗਰ ਵਿਖੇ ਵੱਖ-ਵੱਖ ਸਮਾਗਮ

ਜੁਗੋ-ਜੁਗ ਅਟੱਲ, ਚਵਰ ਤਖ਼ਤ ਦੇ ਮਾਲਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਮਿਸ਼ਨ ਹਰਿਆਣਾ ਰਾਹੀਂ 'ਗੁਰੂ ਮਾਨੀਓ ਗ੍ਰੰਥ ਗੁਰਮਤਿ ਚੇਤਨਾ ਮਾਰਚ' ਤਹਿਤ ਮਿਤੀ ੨੧-੦੯-੨੦੦੮ ਦਿਨ ਐਤਵਾਰ ਨੂੰ ਗੁ: ਪਾਤਿ: ਨੌਵੀਂ ਸੂਡਲ ਤੋਂ ਗੁ: ਗੁਰੂ ਗੋਬਿੰਦ ਸਿੰਘ ਸਾਹਿਬ ਕਪਾਲ ਮੋਚਨ ਤਕ ਮਹਾਨ ਨਗਰ ਕੀਰਤਨ ਸਜਾਇਆ ਗਿਆ। ਇਸ ਨਗਰ ਕੀਰਤਨ ਦੀ ਅਰੰਭਤਾ 'ਜੋ ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਦੀ ਗੂੰਜ, ਪੰਜਾਂ ਪਿਆਰਿਆਂ ਦੀ ਅਗਵਾਈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਵਿਚ ਕੀਤੀ ਗਈ। ਨਗਰ ਕੀਰਤਨ ਦੇ ਅੱਗੇ ਸੜਕਾਂ ਨੂੰ ਸਾਫ਼ ਕਰਨ ਲਈ ਬਹੁਤ ਸਾਰੀਆਂ ਸੰਗਤਾਂ ਨੇ ਝਾੜੂ ਦੀ ਸੇਵਾ ਨਿਭਾਈ। ਨਗਰ ਕੀਰਤਨ ਵਿਚ ਵੱਡੀ ਗਿਣਤੀ ਵਿਚ ਗੱਡੀਆਂ (ਬੱਸਾਂ, ਕਾਰਾਂ, ਟਰੈਕਟਰ-ਟਰਾਲੀਆਂ, ਜੀਪਾਂ ਆਦਿ) ਸ਼ਾਮਲ ਹੋਈਆਂ। ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੂਡਲ ਤੋਂ ਸਵੇਰੇ ੮ ਵਜੇ ਇਹ ਨਗਰ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ, ਪੰਜਾਂ ਪਿਆਰਿਆਂ ਦੀ ਅਗਵਾਈ ਅਤੇ ਸ. ਜਗਬੀਰ ਸਿੰਘ ਸਰਪੰਚ, ਸ. ਗੁਰਨਾਮ ਸਿੰਘ ਪੰਚ, ਸ. ਸੁਖਦੇਵ ਸਿੰਘ, ਸ. ਬਲਕਾਰ ਸਿੰਘ, ਸ. ਸੁੱਚਾ ਸਿੰਘ ਪੰਚ, ਸ. ਵਿਰਸਾ ਸਿੰਘ ਆਦਿ ਸੂਡਲ ਪਿੰਡ ਵਾਸੀਆਂ ਦੀ ਭਾਰੀ ਹਾਜ਼ਰੀ ਵਿਚ ਅਰੰਭ ਹੋ ਕੇ ਪਿੰਡ ਖੇੜੀ ਪੁੱਜਾ ਜਿੱਥੇ ਪਿੰਡ ਦੀ ਸਰਪੰਚ ਮੁਹਤਰਮਾ ਸਬਦਰ ਸੁਲਤਾਨਾ ਆਦਿ ਸ਼ਰਧਾਲੂਆਂ ਨੇ ਸੰਗਤਾਂ ਦਾ ਸਵਾਗਤ ਕੀਤਾ। ਇਸ ਤੋਂ ਬਾਅਦ ਵਰਕਸ਼ਾਪ (ਯਮੁਨਾਨਗਰ) ਵਿਖੇ ਗੁ: ਸਿੰਘ ਸਭਾ ਦੇ ਪ੍ਰਧਾਨ ਸ. ਅਮਰੀਕ ਸਿੰਘ ਆਦਿ ਨੇ ਸੰਗਤਾਂ ਨੂੰ ਜੀ ਆਇਆਂ ਕਿਹਾ। ਇਹ ਨਗਰ ਕੀਰਤਨ ਹਰਬੰਸਪੁਰਾ, ਕਮਾਣੀ ਚੌਕ ਤੋਂ ਚੱਲ ਕੇ ਫੁਹਾਰਾ ਚੌਕ ਤੋਂ ਜਗਾਧਰੀ ਵੱਲ ਮੁੜ ਕੇ ਅਗਰਸੈਨ ਚੌਕ ਕੋਲ ਗੁ: ਸਿੰਘ ਸਭਾ ਲਕਸ਼ਮੀ ਗਾਰਡਨ ਵਿਖੇ ਪਹੁੰਚਿਆ ਇਸ ਤੋਂ ਬਾਅਦ ਮਟਕਾ ਚੌਕ ਕੋਲ 'ਗੁਰੂ ਮਾਨੀਓ ਗ੍ਰੰਥ ਸੇਵਾ ਸੁਸਾਇਟੀ' ਦੇ ਮੈਂਬਰਾਂ ਨੇ ਜੀ ਆਇਆਂ ਕਿਹਾ। ਬੱਸ ਸਟੈਂਡ ਤੋਂ ਰਕਸ਼ਕ ਵਿਹਾਰ ਜਾਂਦਿਆਂ ਗੁ: ਸ੍ਰੀ ਗੁਰੂ ਸਿੰਘ

ਸਭਾ ਨਹਿਰੂ ਪਾਰਕ ਤੋਂ ਬਿਲਾਸਪੁਰ ਰੋਡ ’ਤੇ ਅਕਾਲੀ ਦਲ ਯੂਥ ਵਿੰਗ ਦੇ ਜ਼ਿਲ੍ਹਾ ਪ੍ਰਧਾਨ ਸ. ਅਮਨ ਸਿੰਘ ਖੇੜੀ, ਸ. ਗੁਰਮੀਤ ਸਿੰਘ ਸਕੱਤਰ, ਸ. ਗੁਰਵਿੰਦਰ ਸਿੰਘ ਸਕੱਤਰ ਨੇ ਸੰਗਤਾਂ ਦਾ ਸਵਾਗਤ ਕੀਤਾ। ਇਸ ਤੋਂ ਬਾਅਦ ਗੁਲਾਬ ਨਗਰ ਚੌਕ, ਜੜੌਦਾ, ਆਹਲੂਵਾਲਾ, ਗੁ: ਸਿੰਘ ਸਭਾ ਨਾਨਕਪੁਰਾ ਤੇ ਚਾੜੋਂ ਤੋਂ ਹੁੰਦਾ ਹੋਇਆ ਭੇਰਸਰ, ਮਹਿਦੂਦ ਪੁਰ, ਰਾਮਖੇੜੀ ਚੌਕ ਪਹੁੰਚਿਆ। ਇਸ ਤੋਂ ਬਾਅਦ ਚਕਨੌਲੀ, ਬਿਰੂਵਾਲਾ ਤੋਂ ਉਪਰੰਤ ਗੁ: ਸਿੰਘ ਸਭਾ ਰੂਪ ਨਗਰ ਲੇਬਰ ਕਾਲੋਨੀ, ਗੁ: ਸਿੰਘ ਸਭਾ ਪਿੰਡ ਚੰਗਨੌਲੀ ਦੀਆਂ ਸੰਗਤਾਂ ਨੇ ਇਸ ਨਗਰ ਕੀਰਤਨ ਦਾ ਸਵਾਗਤ ਕੀਤਾ। ਇਨ੍ਹਾਂ ਪਿੰਡਾਂ/ਨਗਰਾਂ ਤੋਂ ਬਾਅਦ ਇਹ ਮਹਾਨ ਨਗਰ ਕੀਰਤਨ ਬਿਲਾਸਪੁਰ ਤੋਂ ਹੁੰਦਾ ਹੋਇਆ ਗੁਰਦੁਆਰਾ ਸਾਹਿਬ ਕਪਾਲ ਮੋਚਨ ਵਿਖੇ ਸੰਗਤਾਂ ਦੇ ਭਾਰੀ ਇਕੱਠ ਵਿਖੇ ਸਮਾਪਤ ਹੋਇਆ। ਪਿੰਡਾਂ/ਸ਼ਹਿਰਾਂ ਦੀਆਂ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਵੱਲੋਂ ਮਾਨਯੋਗ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ, ਸ. ਬਲਦੇਵ ਸਿੰਘ ਕਾਇਮਪੁਰ ਮੈਂਬਰ ਸ਼੍ਰੋਮਣੀ ਕਮੇਟੀ, ਸ. ਅਮਰਜੀਤ ਸਿੰਘ ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਿਰੋਪਾਓ ਨਾਲ ਸਨਮਾਨ ਕੀਤਾ ਗਿਆ। ਇਸ ਮੌਕੇ ਸ. ਰਘੂਜੀਤ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅਸੀਂ ਵੱਡੇ ਭਾਗਾਂ ਵਾਲੇ ਹਾਂ ਕਿ ਜੋ ਸਾਡੇ ਜੀਵਨ ਕਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੩੦੦ ਸਾਲਾ ਗੁਰਗੱਦੀ ਦਿਵਸ ਮਨਾਇਆ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਇਸ ਪੁਰਬ ਸੰਬੰਧੀ ਵਿਸ਼ੇਸ਼ ਪ੍ਰੋਗਰਾਮ ਉਲੀਕੇ ਗਏ ਹਨ, ਜਿਸ ਦੀ ਕੜੀ ਵਜੋਂ ਇਹ ਨਗਰ ਕੀਰਤਨ ਅੱਜ ਆਯੋਜਤ ਕੀਤਾ ਗਿਆ ਹੈ। ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਸਮੁੱਚੇ ਪਿੰਡਾਂ/ਕਸਬਿਆਂ ਦੇ ਵਾਸੀਆਂ, ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ। ਨਗਰ ਕੀਰਤਨ ਦੇ ਰਸਤੇ ਵਿਚ ਆਉਣ ਵਾਲੇ ਇਨ੍ਹਾਂ ਪਿੰਡਾਂ ਦੇ ਲੋਕਾਂ ਨੇ ਜਗ੍ਹਾ-ਜਗ੍ਹਾ ’ਤੇ ਗੁਰੂ ਕਾ ਲੰਗਰ ਲਗਾ ਕੇ ਅਤੇ ਸੰਗਤਾਂ ਨੂੰ ਚਾਹ-ਪਾਣੀ ਛਕਾ ਕੇ ਸੇਵਾ ਕੀਤੀ।ਨਗਰ ਕੀਰਤਨ ਦੇ ਅੱਗੇ ਤਕਰੀਬਨ ੮੦੦ ਮੋਟਰਸਾਈਕਲਾਂ ’ਤੇ ਸਵਾਰ ਨੌਜਵਾਨਾਂ ਦਾ ਕਾਫ਼ਲਾ ਚੱਲਦਾ ਰਿਹਾ। ਨਗਰ ਕੀਰਤਨ ਵਿਚ ਪੂਰਾ ਦਿਨ ਚਾਹ ਅਤੇ ਗੁਰੂ ਕਾ ਲੰਗਰ ਅਟੁੱਟ ਵਰਤਦਾ ਰਿਹਾ। ਇਸ ਮੌਕੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਦੇ ਮੈਨੇਜਰ ਸ. ਨਰਜੀਤ ਸਿੰਘ, ਗੁ: ਇੰਸਪੈਕਟਰ ਸ. ਜਸਵੰਤ ਸਿੰਘ ਦੁਨੀਆਮਾਜਰਾ, ਸਿੱਖ ਮਿਸ਼ਨ ਦੇ ਸ/ਇੰਚਾਰਜ ਸ. ਸਾਹਿਬ ਸਿੰਘ, ਗੁ: ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕਪਾਲ ਮੋਚਨ ਦੇ ਮੈਨੇਜਰ ਸ. ਗੁਰਦੀਪ ਸਿੰਘ, ਭਾਈ ਨਿਸ਼ਾਨ ਸਿੰਘ, ਸ. ਮਹਾਂਵੀਰ ਸਿੰਘ ਅਤੇ ਸ. ਬਹਾਦਰ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ।

ਇਸੇ ਲੜੀ ਤਹਿਤ ਮਾਨਯੋਗ ਸੀਨੀ: ਮੀਤ ਪ੍ਰਧਾਨ ਦੇ ਆਦੇਸ਼ ਮੁਤਾਬਕ ਅਤੇ

ਕਰਨਾਲ ਸ਼ਹਿਰ ਦੀਆਂ ਸਿੱਖ ਸੰਗਤਾਂ ਦੀ ਪੁਰਜ਼ੋਰ ਮੰਗ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਮਿਸ਼ਨ ਹਰਿਆਣਾ ਰਾਹੀਂ ਜੁਗੋ-ਜੁਗ ਅਟੱਲ, ਚਵਰ ਤਖ਼ਤ ਦੇ ਮਾਲਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ ਮਿਤੀ ੪ ਅਕਤੂਬਰ ੨੦੦੮ ( ੨੦ ਅੱਸੂ, ਸੰਮਤ ਨਾਨਕਸ਼ਾਹੀ ੫੪੦) ਦਿਨ ਸ਼ਨੀਵਾਰ ਨੂੰ ਮਹਾਨ ਕੀਰਤਨ ਸਮਾਗਮ ਗੁ: ਸ੍ਰੀ ਸੁਖਮਨੀ ਸਾਹਿਬ, ਸੈਕਟਰ-੭ ਕਰਨਾਲ ਵਿਖੇ ਕਰਵਾਇਆ ਗਿਆ। ਜਿਸ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਰਾਹੀਂ ਨਿਹਾਲ ਕੀਤਾ। ਸਭ ਤੋਂ ਪਹਿਲਾਂ ਭਾਈ ਬਲਵਿੰਦਰ ਸਿੰਘ ਜੀ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਰਸ-ਭਿੰਨੇ ਕੀਰਤਨ ਰਾਹੀਂ ਨਿਹਾਲ ਕੀਤਾ। ਇਨ੍ਹਾਂ ਤੋਂ ਬਾਅਦ ਭਾਈ ਕੁਲਦੀਪ ਸਿੰਘ ਜੀ ਹਜ਼ੂਰੀ ਰਾਗੀ, ਭਾਈ ਲਖਬੀਰ ਸਿੰਘ ਜੀ ਹਜ਼ੂਰੀ ਰਾਗੀ ਅਤੇ ਭਾਈ ਗੁਰਵਿੰਦਰ ਸਿੰਘ ਜੀ ਹਜ਼ੂਰੀ ਰਾਗੀ ਜਥਿਆਂ ਨੇ ਮਨੋਹਰ ਕੀਰਤਨ ਰਾਹੀਂ ਸੰਗਤਾਂ ਨੂੰ ਕੀਰਤਨ ਸ੍ਰਵਣ ਕਰਵਾਇਆ। ਇਸ ਕੀਰਤਨ ਸਮਾਗਮ ਵਿਚ ਹਜ਼ਾਰਾਂ ਸ਼ਰਧਾਲੂਆਂ ਨੇ ਹਿੱਸਾ ਲੈ ਕੇ ਗੁਰੂ ਸਾਹਿਬ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ। ਉਨ੍ਹਾਂ ਬਾਬਾ ਸੁੱਖਾ ਸਿੰਘ ਜੀ ਕਾਰ ਸੇਵਾ ਵਾਲੇ, ਸ. ਸੁੰਦਰ ਸਿੰਘ ਪ੍ਰਧਾਨ ਗੁ: ਸ੍ਰੀ ਸੁਖਮਨੀ ਸਾਹਿਬ ਸੈਕਟਰ-੭, ਸ. ਇੰਦਰਜੀਤ ਸਿੰਘ, ਸ. ਜਸਬੀਰ ਸਿੰਘ, ਸ. ਸੁਖਦੇਵ ਸਿੰਘ, ਸ. ਗੁਲਜ਼ਾਰ ਸਿੰਘ, ਸ. ਰਜਿੰਦਰ ਸਿੰਘ ਮਿੱਡਾ, ਸ. ਕੀਰਤਨ ਸਿੰਘ ਬਖਸ਼ੀ, ਸ. ਗੁਰਸ਼ਰਨ ਸਿੰਘ, ਸ੍ਰੀ ਸਚਦੇਵਾ ਜੀ, ਸ. ਹਰਬੰਸ ਸਿੰਘ ਹੰਸ, ਸ. ਸਤਨਾਮ ਸਿੰਘ, ਸ. ਪਰਮਜੀਤ ਸਿੰਘ, ਸ. ਗੁਰਦੀਪ ਸਿੰਘ ਅਤੇ ਸ. ਮੋਹਕਮ ਸਿੰਘ ਵੱਲੋਂ ਦਿੱਤੇ ਸਹਿਯੋਗ ਲਈ ਵਿਸ਼ੇਸ਼ ਧੰਨਵਾਦ ਕੀਤਾ। ਇਸ ਮੌਕੇ ਸਿੱਖ ਮਿਸ਼ਨ ਦੇ ਸ/ਇੰਚਾਰਜ ਸ. ਸਾਹਿਬ ਸਿੰਘ, ਗੁ: ਇੰਸਪੈਕਟਰ ਸ. ਜਸਵੰਤ ਸਿੰਘ ਦੁਨੀਆਮਾਜਰਾ, ਸ. ਹਰਦੀਪ ਸਿੰਘ ਚੇਅਰਮੈਨ, ਸ. ਬਲਿਹਾਰ ਸਿੰਘ ਅਤੇ ਸ. ਨਿਸ਼ਾਨ ਸਿੰਘ ਤੋਂ ਇਲਾਵਾ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਹਾਜ਼ਰ ਸਨ। ਇਸ ਸਮਾਗਮ ਦੌਰਾਨ ਗੁਰੂ ਕਾ ਲੰਗਰ ਵਰਤਾਇਆ ਗਿਆ।

ਸਿੱਖ ਮਿਸ਼ਨ ਹਰਿਆਣਾ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਗੁਰਦੁਆਰਾ ਅਗੰਮਪੁਰਾ ਪਾਤਸ਼ਾਹੀ ਦਸਵੀਂ, ਬਲਾਚੌਰ, ਤਹਿਸੀਲ ਅਤੇ ਜ਼ਿਲ੍ਹਾ ਯਮੁਨਾਨਗਰ ਵਿਖੇ ਮਿਤੀ ੦੪-੧੦-੨੦੦੮ ਦਿਨ ਸ਼ਨੀਵਾਰ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿਚ ੯੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਇਸ ਮੌਕੇ ਸਿੱਖ ਮਿਸ਼ਨ ਹਰਿਆਣਾ ਵੱਲੋਂ

ਅੰਮ੍ਰਿਤਪਾਨ ਕਰਨ ਵਾਲਿਆਂ ਨੂੰ ਕਕਾਰ ਸ. ਬਲਦੇਵ ਸਿੰਘ ਕਾਇਮਪੁਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੰਗ 'ਤੇ ਫਰੀ ਦਿੱਤੇ ਗਏ। ਸੰਗਤਾਂ ਵਿਚ ਫ੍ਰੀ ਲਿਟਰੇਚਰ ਵੀ ਵੰਡਿਆ ਗਿਆ। ਪੰਜਾਂ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਦੇ ਪ੍ਰਚਾਰਕਾਂ ਭਾਈ ਜਗਜੀਤ ਸਿੰਘ, ਭਾਈ ਤਰਲੋਚਨ ਸਿੰਘ, ਭਾਈ ਸ਼ੇਰ ਸਿੰਘ, ਭਾਈ ਰਣਜੀਤ ਸਿੰਘ ਅਤੇ ਭਾਈ ਗੁਰਦਾਸ ਸਿੰਘ ਨੇ ਨਿਭਾਈ। ਪੰਜ ਪਿਆਰੇ ਸਾਹਿਬਾਨ, ਗੁਰਮਤਿ ਲਿਟਰੇਚਰ ਅਤੇ ਕਕਾਰ ਲੈ ਜਾਣ ਦੀ ਡਿਊਟੀ ਭਾਈ ਜਰਨੈਲ ਸਿੰਘ ਡਰਾਈਵਰ ਨੇ ਨਿਭਾਈ।

## ਏਲਨਾਬਾਦ ਵਿਖੇ ਗੁਰਮਤਿ ਟ੍ਰੇਨਿੰਗ ਕੈਂਪ ਅਤੇ ਗੁਰਮਤਿ ਸਮਾਗਮ

ਸ. ਸੁਰਜੀਤ ਸਿੰਘ ਮੰਮੇਰਾਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਮੰਗ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਮਿਸ਼ਨ ਹਰਿਆਣਾ ਰਾਹੀਂ ਜੁਗੋ-ਜੁਗ ਅਟੱਲ, ਚਵਰ ਤਖ਼ਤ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ ਮਿਤੀ ੨੭, ੨੮ ਅਤੇ ੨੯ ਸਤੰਬਰ ੨੦੦੮ (੧੩, ੧੪, ੧੫ ਅੱਸੂ ਸੰਮਤ ਨਾਨਕਸ਼ਾਹੀ ੫੪੦) ਦਿਨ ਸ਼ਨੀ, ਐਤ ਅਤੇ ਸੋਮਵਾਰ ਨੂੰ ਗੁਰਮਤਿ ਟ੍ਰੇਨਿੰਗ ਕੈਂਪ ਗੁ: ਸ਼ਹੀਦ ਬਾਬਾ ਦੀਪ ਸਿੰਘ ਮੰਮੇਰਾਂ ਰੋਡ ਏਲਨਾਬਾਦ ਵਿਖੇ ਆਯੋਜਿਤ ਕੀਤਾ ਗਿਆ। ਇਸ ਸਮਾਗਮ ਵਿਚ ਗ੍ਰੰਥੀ/ਪਾਠੀ ਸਿੰਘਾਂ ਨੂੰ ਗੁਰਮਤਿ ਸਿਧਾਂਤਾਂ, ਸਿੱਖ ਰਹਿਤ ਮਰਯਾਦਾ ਅਤੇ ਸ਼ੁੱਧ ਗੁਰਬਾਣੀ ਉਚਾਰਨ ਦੀ ਮੁਕੰਮਲ ਜਾਣਕਾਰੀ ਦਿੱਤੀ ਗਈ। ਤਿੰਨੇ ਦਿਨ ਹੀ ਭਾਈ ਗੁਰਭਾਗ ਸਿੰਘ ਇੰਚਾਰਜ ਗੁਰਮਤਿ ਸੰਗੀਤ ਅਕੈਡਮੀ, ਭਾਈ ਸ਼ੇਰ ਸਿੰਘ ਪ੍ਰਚਾਰਕ, ਭਾਈ ਜਗਜੀਤ ਸਿੰਘ ਪ੍ਰਚਾਰਕ, ਭਾਈ ਰਣਜੀਤ ਸਿੰਘ ਪ੍ਰਚਾਰਕ ਅਤੇ ਭਾਈ ਤਰਲੋਚਨ ਸਿੰਘ ਪ੍ਰਚਾਰਕ ਇਲਾਕੇ ਵਿੱਚੋਂ ਆਏ ਗ੍ਰੰਥੀ/ਪਾਠੀ ਸਿੰਘਾਂ ਨੂੰ ਗੁਰਬਾਣੀ ਦੇ ਨੇਮਾਂ ਬਾਰੇ ਜਾਣਕਾਰੀ ਦਿੰਦੇ ਰਹੇ। ਇਸ ਕੈਂਪ ਵਿਚ ੧੬੬ ਗ੍ਰੰਥੀ/ਪਾਠੀ ਸਿੰਘ ਤਿੰਨੇ ਦਿਨ ਹੀ ਹਾਜ਼ਰ ਹੁੰਦੇ ਰਹੇ ਅਤੇ ਜਾਣਕਾਰੀ ਪ੍ਰਾਪਤ ਕਰਦੇ ਰਹੇ। ਗੁਰਮਤਿ ਟ੍ਰੇਨਿੰਗ ਕੈਂਪ ਵਿਚ ਸ਼ਾਮਲ ਹੋਣ ਵਾਲੇ ਸਾਰੇ ਗ੍ਰੰਥੀ/ਪਾਠੀ ਸਿੰਘਾਂ ਨੂੰ ਸਿੱਖ ਮਿਸ਼ਨ ਹਰਿਆਣਾ (ਧਰਮ ਪ੍ਰਚਾਰ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਨਮਾਨ ਪੱਤਰ ਦਿੱਤੇ ਗਏ।ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ ਮੰਮੇਰਾਂ ਨੇ ਵਿਸ਼ੇਸ਼ ਤੌਰ 'ਤੇ ਸੰਗਤਾਂ ਦੇ ਦਰਸ਼ਨ ਕੀਤੇ। ਉਨ੍ਹਾਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਾਰੇ ਸਿੱਖ ਜਗਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੩੦੦ ਸਾਲਾ ਗੁਰਗੱਦੀ ਦਿਵਸ ਦੀ ਵਧਾਈ ਦਿੱਤੀ। ਅੰਤ ਵਿਚ ਉਨ੍ਹਾਂ ਸਾਰਿਆਂ ਦਾ ਧੰਨਵਾਦ ਕੀਤਾ। ਇਸ ਸਮਾਗਮ ਦੌਰਾਨ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਇਸ ਤੋਂ ਪਹਿਲਾਂ ਸਾਰੇ ਇਲਾਕੇ ਵਿਚ ਧਾਰਮਿਕ ਫ਼ਿਲਮਾਂ ਵਾਲੀ ਗੱਡੀ ਰਾਹੀਂ ਭਾਈ ਜਰਨੈਲ ਸਿੰਘ

ਡਰਾਈਵਰ ਪ੍ਰਚਾਰ ਕਰਦੇ ਰਹੇ।

ਇਸੇ ਕੜੀ ਤਹਿਤ ਮਿਤੀ ੩੦ ਸਤੰਬਰ ੨੦੦੮ (੧੬ ਅੱਸੂ, ਸੰਮਤ ਨਾਨਕਸ਼ਾਹੀ ੫੪੦) ਦਿਨ ਮੰਗਲਵਾਰ ਨੂੰ ਮਹਾਨ ਗੁਰਮਤਿ ਸਮਾਗਮ ਗੁ: ਸ਼ਹੀਦ ਬਾਬਾ ਦੀਪ ਸਿੰਘ ਮੰਮੇਰਾਂ ਰੋਡ ਏਲਨਾਬਾਦ ਵਿਖੇ ਆਯੋਜਿਤ ਕੀਤਾ ਗਿਆ। ਇਸ ਸਮਾਗਮ ਵਿਚ ਸ. ਬਲਵਿੰਦਰ ਸਿੰਘ ਭੂੰਦੜ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ (ਬਾਦਲ), ਜਥੇਦਾਰ ਜੁਗਿੰਦਰ ਸਿੰਘ ਅਹਿਰਵਾਂ ਪ੍ਰਧਾਨ ਹਰਿਆਣਾ ਸਟੇਟ ਸ਼੍ਰੋਮਣੀ ਅਕਾਲੀ ਦਲ (ਬਾਦਲ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ, ਬੀਬੀ ਦਲਜੀਤ ਕੌਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਸ. ਬਲਕੌਰ ਸਿੰਘ ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਵਿਸ਼ੇਸ਼ ਤੌਰ 'ਤੇ ਸੰਗਤਾਂ ਦੇ ਦਰਸ਼ਨ ਕੀਤੇ। ਗੁਰਮਤਿ ਸਮਾਗਮ ਵਿਚ ਭਾਈ ਸਰੂਪ ਸਿੰਘ ਸੱਜਣ ਕਵੀਸ਼ਰੀ ਜਥਾ ਰਾਣੀਆਂ, ਭਾਈ ਦਰਸ਼ਨ ਸਿੰਘ ਦਲੇਰ ਪਿੰਡ ਕੋਟਲੀ ਜ਼ਿਲ੍ਹਾ ਮਾਨਸਾ ਢਾਡੀ ਜਥਾ, ਭਾਈ ਬਲਕਾਰ ਸਿੰਘ ਕਵੀਸ਼ਰੀ ਜਥਾ, ਭਾਈ ਆਤਮਾ ਸਿੰਘ ਰਾਗੀ ਜਥਾ, ਭਾਈ ਗੁਰਭਾਗ ਸਿੰਘ ਇੰਚਾਰਜ ਗੁਰਮਤਿ ਸੰਗੀਤ ਅਕੈਡਮੀ ਕਰਨਾਲ ਅਤੇ ਭਾਈ ਹਰਵੇਲ ਸਿੰਘ ਕਥਾਵਾਚਕ ਨੇ ਗੁਰਮਤਿ ਸਿਧਾਂਤਾਂ, ਗੁਰਬਾਣੀ ਕੀਰਤਨ ਅਤੇ ਸਿੱਖ ਇਤਿਹਾਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸਟੇਜ ਤੋਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ. ਸੁਰਜੀਤ ਸਿੰਘ ਮੰਮੇਰਾਂ ਮੈਂਬਰ ਸ਼੍ਰੋਮਣੀ ਕਮੇਟੀ ਨੇ ਕਿਹਾ ਕਿ ਅਜੋਕੇ ਸਮੇਂ ਸਿੱਖ ਕੌਮ ਸਾਹਮਣੇ ਕਾਫ਼ੀ ਮੁਸ਼ਕਲਾਂ ਹਨ, ਇਨ੍ਹਾਂ ਨੂੰ ਹੱਲ ਕਰਨ ਲਈ ਸਿੱਖਾਂ ਨੂੰ ਇਕ ਮੰਚ 'ਤੇ ਇਕੱਠੇ ਹੋਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਪੂਰਾ ਸੰਸਾਰ ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾ-ਗੱਦੀ ਸਮਾਗਮਾਂ ਨੂੰ ਵੱਡੇ ਪੱਧਰ 'ਤੇ ਮਨਾ ਰਿਹਾ ਹੈ। ਸਿੱਖਾਂ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਦੇਸ਼-ਵਿਦੇਸ਼ ਵਿਚ ਪ੍ਰੋਗਰਾਮ ਉਲੀਕ ਰਹੀ ਹੈ। ਇਸੇ ਲੜੀ ਤਹਿਤ ਅੱਜ ਦਾ ਗੁਰਮਤਿ ਸਮਾਗਮ ਆਯੋਜਿਤ ਕੀਤਾ ਜਾ ਰਿਹਾ ਹੈ। ਉਨ੍ਹਾਂ ਸਮਾਗਮ ਵਿਚ ਹਿੱਸਾ ਲੈਣ ਆਏ ਸਮੁੱਚੇ ਪੰਥਕ ਲੀਡਰਾਂ ਅਤੇ ਸਿੱਖ ਸੰਗਤਾਂ ਦਾ ਧੰਨਵਾਦ ਕੀਤਾ। ਇਸ ਸਮਾਗਮ ਦੌਰਾਨ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੨-੨੦੦੮*